# ਦੈਨ ਲਾਗੇ ਫਾਂਸੀ ਜਬਿ ਆਇ ਖੁਦ ਕੂਕੇ ਤਬਿ



ਹਿਮਤ ਕਮਰ ਬਾਂਧਿ ਨਾਮਧਾਰਿ ਸਿੰਘੋ ਤਬਿ, ਬੁਚੜ ਬਿਦਾਰੇ ਹਤਯਾਰੇ ਬਹੁ ਠੌਰ ਪੈ।
ਸੁਧਾਸਰ ਆਦਿ ਠੌਰ ਔਰ ਹਿਦੂ ਨਾਮੀ ਗ੍ਰਾਮੀ ਅੰਗਰੇਜ਼ੌਂ ਗਹਿ ਕੈ ਦੁਖਯਾਰੇ ਕੀਨੇ ਗੌਰ ਪੈ।
ਦੈਨ ਲਾਗੇ ਫਾਂਸੀ ਜਬਿ ਆਇ ਖੁਦ ਕੂਕੇ ਤਬਿ ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ, ਕੋਟਲੇ-ਮਲੇਰ ਫੇਰ ਥਯੋ ਸਾਕਾ ਔਰ ਪੈ।

*-ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ*

— ਤਦ ਨਾਮਧਾਰੀ ਸਿੰਘਾਂ ਨੇ ਹਿੰਮਤ ਕਰ ਲੱਕ ਬੰਨਕੇ ਕਈ ਥਾਵਾਂ ਤੇ ਹਤਿਆਰੇ ਬੁਚੜਾਂ ਨੂੰ ਮਾਰ ਦਿਤਾ।
— ਸ੍ਰੀ ਅਮ੍ਰਿੰਤਸਰ ਆਦਿਕ ਥਾਵਾਂ ਦੇ ਨਾਮੀ ਗ੍ਰਾਮੀ ਹਿੰਦੂਆਂ ਨੂੰ ਅੰਗਰੇਜ਼ਾਂ ਨੇ ਫੜ ਕੇ ਬਹੁਤ ਦੁਖੀ ਕੀਤਾ।
— ਜਦੋਂ ਸਰਕਾਰ ਉਹਨਾਂ ਫੜੇ ਹੋਏ ਲੋਕਾਂ ਨੂੰ ਫਾਂਸੀ ਦੇਣ ਲਗੀ ਤਾਂ ਤਦ ਕੂਕੇ ਖੁਦ ਆਪ ਆਏ। ਉਹਨਾਂ ਨੇ ਹਰ ਤਰਾਂ ਦੇ ਕਤਲ ਦੇ ਸਬੂਤ ਪੇਸ਼ ਕੀਤੇ।
— ਉਹ ਖੁਸ਼ੀ ਖੁਸ਼ੀ ਅਪਣੇ ਸੀਸ ਦੇ ਕੇ ਦੇਵ ਲੋਕ ਨੂੰ ਚਲੇ ਗਏ। ਇਸ ਤੋਂ ਬਾਅਦ ਮਲੇਰ ਕੋਟਲੇ ਵਿਚ ਇਕ ਹੋਰ ਸਾਕਾ ਵਾਪਰ ਗਿਆ।

**ਸ਼ਹੀਦੀ ਸਾਕਾ ਸ੍ਰੀ ਅੰਮ੍ਰਿਤਸਰ, ੧੫ ਸਿਤੰਬਰ, ੧੮੭੧.**

# ਵਰਿਆਮ


ਸਤੰਬਰ ੨੦੦੧

ਜਿਲਦ-੨੬

ਅੰਕ-੧੧



ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |



## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।


## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ, ਤੇ ਲਾਇਬ੍ਰੇਰੀਆਂ ਲਈ ਪ੍ਵਾਨ ਹੈ।

## ਤਤਕਰਾ

# ਪ੍ਰਨਾਮ ਸ਼ਹੀਦਾਂ ਨੂੰ

*ਸਿਰ ਦਾ ਸਰਫਾ ਮੂਲ ਨਾ ਕਰਦੇ ਸੋ ਸੂਰੇ ਸਨਮੁਖ ਜਾਂਦੇ*
*ਪਿਛੇ ਪੈਰ ਨ ਹਰਗਿਜ਼ ਫੇਰਨ, ਓਹ ਚੋਟ ਮੂਹੋਂ ਮੂੰਹ ਖਾਂਦੇ*

*—ਸੰਤ ਰੇਨ*

ਅੱਜ ਇਕ ਸੌ ਤੀਹ ਸਾਲ ਬੀਤੇ ਹਨ, ਅੰਮ੍ਰਿਤਸਰ ਸ਼ਹਿਰ ਵਿੱਚ ਇੱਕ ਸਾਕਾ ਹੋਇਆ ਸੀ। ੧੫ ਸਤੰਬਰ ਸੰਨ ੧੮੭੧ ਨੂੰ ਅੰਮ੍ਰਿਤਸਰ ਸ਼ਹਿਰ ਵਿੱਚ ਰਾਮ ਬਾਗ ਦੇ ਇੱਕ ਬੋਹੜ ਨਾਲ ਆਮ ਲੋਕਾਂ ਨੂੰ ਮੁਨਾਦੀ ਨਾਲ ਸੱਦ ਕੇ ਉਹਨਾਂ ਦੇ ਸਾਹਮਣੇ ੪ ਨਾਮਧਾਰੀ ਸਿੰਘਾਂ ਨੂੰ ਫਾਹੇ ਲਾਇਆ ਗਿਆ ਸੀ। ਅੰਗਰੇਜ਼ ਹਕੂਮਤ ਦਾ ਇਹ ਦਸਤੂਰ ਸੀ ਕਿ ਉਹ ਬਾਗੀ ਲੋਕਾਂ ਨੂੰ ਖੁੱਲ੍ਹੇ ਆਮ ਫਾਂਸੀ ਦੇ ਕੇ ਲੋਕਾਂ ਵਿੱਚ ਦਹਿਸ਼ਤ ਫਲਾਂਦੇ ਸਨ। ਇਹ ਚਾਰ ਸਿੰਘ ਸਨ ਸੰਤ ਲਹਿਣਾ ਸਿੰਘ (ਮਿਸਤਰੀ), ਬੀਲਾ ਸਿੰਘ ਸੰਧੂ, ਫਤਹਿ ਸਿੰਘ ਭਾਟੀਆ ਅਤੇ ਪੰਡਿਤ ਹਾਕਮ ਸਿੰਘ। ਇਹਨਾਂ ਦੀ ਸ਼ਹਾਦਤ ਦਾ ਅਨੋਖਾ ਪਹਿਲੂ ਇਹ ਸੀ ਕਿ ਇਹਨਾਂ ਆਪਣੇ ਗੁਰੂ, ਸਤਿਗੁਰੂ ਰਾਮ ਸਿੰਘ ਜੀ ਦੇ ਕਹਿਣ ਤੇ ਆਪਣੇ ਆਪ ਗ੍ਰਿਫਤਾਰੀ ਲਈ ਪੇਸ਼ ਕੀਤਾ ਸੀ। ਸਰਕਾਰ ਨੇ ਮਿਸਲਾਂ ਦਾ ਪੇਟ ਭਰਨ ਵਾਸਤੇ ਭਾਵੇਂ ਕਈ ਕਹਾਣੀਆਂ ਬਣਾਈਆਂ ਪਰ ਲੋਕ ਮਨਾਂ ਤੇ ਇਹਨਾਂ ਇਕ ਸੌ ਤੀਹ ਸਾਲਾਂ ਵਿੱਚ ਨਾਮਧਾਰੀਆਂ ਵਲੋਂ ਆਪਣੇ ਆਪ ਪੇਸ਼ ਹੋ ਕੇ ਦਿੱਤੀ ਕੁਰਬਾਨੀ ਦਾ ਭਾਰੀ ਅਸਰ ਹੈ। ਸਿੱਖਾਂ ਦਾ ਪ੍ਰਮੁੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਆਪਣੀ ਮਹਾਨ ਇਤਿਹਾਸ ਰਚਨਾ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਇਉਂ ਦਰਜ ਕਰਦਾ ਹੈ—

ਦੈਨ ਲਗੇ ਫਾਂਸੀ ਜਬਿ ਆਇ ਖੁਦ ਕੂਕੇ ਤਬਿ ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ।

ਇਤਿਹਾਸ ਵਿੱਚ ਇਹਨਾਂ ਸੂਰਬੀਰਾਂ ਨੇ ਆਪਣਾ ਨਾਮ ਰੌਸ਼ਨ ਕੀਤਾ ਜਿਨ੍ਹਾਂ ਆਪਣੇ ਗੁਰੂ ਦੇ ਕਹਿਣ ਤੇ ਬਦੇਸ਼ ਲੋਕਾਂ ਨੂੰ ਫਾਂਸੀ ਤੋਂ ਬਚਾਇਆ ਅਤੇ ਖੁਸ਼ੀ-ਖੁਸ਼ੀ ਆਪ ਸ਼ਹਾਦਤਾਂ ਸਵੀਕਾਰ ਕੀਤੀਆਂ। ਭਾਈ ਨਾਹਰ ਸਿੰਘ ਆਪਣੇ ਪ੍ਰਸਿੱਧ ਗ੍ਰੰਥ "ਨਾਮਧਾਰੀ ਇਤਿਹਾਸ" ਹਿੱਸਾ ਪਹਿਲਾ ਵਿੱਚ ਦਰਜ ਕਰਦਾ ਹੈ।

ਨਾਮਧਾਰੀ ਸਿੱਖਾਂ ਦੇ ਆਪਣੇ ਆਪ ਜੁਰਮ ਦਾ ਇਕਬਾਲ ਕਰ ਲੈਣ ਤੇ ਮਿਸਟਰ ਕਰਿਸਟੀ ਦੀ ਬੜੀ ਬੇਇਜ਼ਤੀ ਹੋਈ (ਨੋਟ: ਕਰਿਸਟੀ ਉਹ ਤਫਤੀਸ਼ ਅਫਸਰ ਸੀ ਜਿਸ ਨੇ ਜ਼ੁਲਮ ਕਰ ਕਰ ਕੇ ਬੇਗੁਨਾਹਾਂ ਤੋਂ ਗੁਨਾਹ ਕਬੂਲ ਕਰਵਾ ਲਿਆ ਸੀ-ਸੰਪਾਦਕ) ਲੋਕੀ ਪੁਲੀਸ ਦੀ ਤਫਤੀਸ਼ ਅਤੇ ਅੰਗਰੇਜ਼ੀ ਹਕੂਮਤ ਤੇ ਇਨਸਾਫ਼ ਸੰਬੰਧੀ ਕਰੜੀਆਂ ਗੱਲਾਂ ਕਹਿਣ ਲੱਗ ਪਏ। ਸ਼ਹਿਰ ਵਿੱਚ ਬੜਾ ਰੌਲਾ ਪੈ ਗਿਆ। ਨਾਮਧਾਰੀ ਸਿੰਘਾਂ ਅਤੇ ਗੁਰੂ ਰਾਮ ਸਿੰਘ ਦੀ ਜੈ ਜੈ ਕਾਰ ਹੋਣ ਲੱਗ ਪਈ। ......... ਮੁਖਬਰਾਂ ਵਾਅਦਾ ਮੁਆਫ ਝੂਠੇ ਗਵਾਹਾਂ ਨੂੰ ਲੋਕੀਂ ਲਾਅਨਤਾਂ ਪਾਉਣ ਲੱਗੇ .............।"

ਅਣਛਪੀ ਪੁਸਤਕ ਗੁਰੂ ਬਿਲਾਸ ਵਿੱਚ ਇਸ ਫਾਂਸੀ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ।

'ਫਾਂਸੀ ਵਾਲੇ ਸਿੰਘਾਂ ਨੂੰ ਫਰੰਗੀ ਨੇ ਕਿਹਾ, ਜੋ ਕੁਝ ਖਾਣਾ ਹੈ, ਸੋ ਖਾਏ ਲਵੇ। ਜਿਸ ਨੂੰ ਮਿਲਣਾ ਹੈ ਸੋ ਮਿਲ ਲਵੇ। ਸਿੰਘਾ ਨੇ ਕਿਹਾ, ਸਾਡਾ ਖਾਣਾ ਨਾਮ ਹੈ ਅਕਾਲ ਪੁਰਖ ਦਾ। ਮਰਨ ਥੀਂ ਸਾਨੂੰ ਕੋਈ ਡਰ ਨਹੀਂ, ਕਿਉਂਕਿ ਸਾਡੇ ਵੱਡਿਆਂ ਨੇ ਧਰਮ ਹੇਤ ਸੀਸ ਦਿੱਤੇ ਹਨ ਤੇ ਸੀ ਨਹੀਂ ਕੀਤੀ। ਇਸੀ ਤਰ੍ਹਾਂ ਅਸੀਂ ਸੀਸ ਦੇਵਾਂਗੇ। ਸਾਕ ਸੈਨ ਭੀ ਸਾਡਾ ਧਰਮ ਹੈ। ਅਸੀਂ ਕਿਸੇ ਨੂੰ ਨਹੀ ਮਿਲਣਾ ਹੈ। ਧਰਮ ਹੇਤ ਸੀਸ ਦੇਵਾਂਗੇ, ਸੀ ਨਹੀਂ ਕਰਨੀ ਹੈ। ਸੁਣ ਕੇ ਫਰੰਗੀ ਚੁੱਪ ਕਰ ਰਿਹਾ, ਕੋਈ ਉੱਤਰ ਨਾ ਫੁਰਿਆ। ਸਿੰਘਾਂ ਨੇ ਅੰਮ੍ਰਿਤਸਰ ਤਲਾ ਵਿੱਚ ਇਸ਼ਨਾਨ ਕਰਕੇ ਗ੍ਰੰਥ ਸਾਹਿਬ ਕਾ ਜੋ ਭੋਗ ਪਾਇਆ ਚੜ੍ਹਾਈ ਕਾ ਪੜਕੇ ਤਾਂ ਉਸੇ ਵਕਤ ਸਿਪਾਹੀ ਨੇ ਹੁਕਮ ਆਇ ਸੁਣਾਇਆ ਕਿ ਚਲੋ। ਸਿੰਘ ਢੋਲਕੀ ਬਜਾਇ ਕੇ ਸ਼ਬਦ ਪੜ੍ਹਦੇ ਗਏ। "ਤੇਰੀ ਸ਼ਰਨ ਮੇਰੇ ਦੀਨ ਦਿਆਲਾ ਸੁਖ ਸਾਗਰ ਮੇਰੇ ਗੁਰ ਗੋਪਾਲਾ। ਕਰ ਕਿਰਪਾ ਨਾਨਕ ਗੁਣ ਗਾਵੇ ਰਾਖੋ ਸਰਮ ਅਸਾੜੀ ਜੀਓ।" ਬੜੇ ਛਬ ਨਾਲ ਸ਼ਬਦ ਪੜ੍ਹਿਆ ਔਰ ਚਲੇ। ਬੀਲਾ ਸਿੰਘ ਨੇ ਅਰਦਾਸਾ ਕੀਤਾ ਔਰ ਟੁਰੇ। ਆਏ ਫਾਂਸੀ ਵਾਲੀ ਜਗ੍ਹਾ। ਸਿੰਘਾਂ ਕੇ ਚੇਹਰਿਆਂ ਉੱਪਰ ਲਾਲੀਆਂ ਦਗਦੀਆਂ ਹਨ। ਬੇਗਮ ਹੈ ਜਿਨ੍ਹਾਂ ਕੇ ਮਨ ਮੇਂ ਮੌਤ ਕਾ ਭੈ ਨਹੀਂ ਹੈ, ਨਿਰਭੈ ਸ਼ਬਦ ਪੜ੍ਹਦੇ ਹੈਂ, ਤਖਤ ਪਰ ਚੜ੍ਹੇ। ਅਰਦਾਸਾ ਚੜ੍ਹਾਈ ਕਾ ਕੀਤਾ ਤੇ ਬੋਲਾ ਇਹ ਕੀਤਾ ਜੋ ਮੈਂ ਤੇਰੇ ਪ੍ਰਤਾਪ ਸੇ ਤਖਤ ਪਰ ਚੜ੍ਹਿਆ ਹਾਂ। ਬੜੀ ਨੇਕ ਨਾਮੀ ਪਾਈ ਹੈ, ਬੜਾ ਔਹਦਾ ਹੋਇਆ ਹੈ। ਵੱਡੇ ਹੌਸਲੇ ਵਾਲਿਆਂ ਨੇ ਚੂੜ੍ਹਾ ਨੇੜੇ ਨਹੀਂ ਆਉਣ ਦਿੱਤਾ। ਆਪਣੇ ਹੱਥੀਂ ਰੱਸ ਗਲਾਂ ਮੇਂ ਪਾਏ। ਚਿੱਟੀਆਂ ਪੁਸ਼ਾਕਾਂ, ਹੰਸਾਂ ਵਰਗੀਆਂ ਸ਼ਕਲਾਂ, ਸਤਿ ਸ੍ਰੀ ਅਕਾਲ ਬੁਲਾਈ। ਪੈਰਾਂ ਹੇਠੋਂ ਪਟੜਾ ਖਿੱਚਿਆ। ਅੰਤ ਕਾ ਝੂਟਾ ਆਇਆ। ਪ੍ਰਾਣ ਜੁਦਾ ਹੋਏ........ ਫਾਂਸੀ ਉਤੋਂ ਲੋਥਾਂ

ਲਾਹ ਕੇ ਦਾਹ ਕੀਤੀਆਂ.......... ਸਿੱਧੇ ਮੂੰਹ ਹੋਏ ਕੇ ਸੀਸ ਦੀਏ, ਸੀ ਨਹੀਂ ਕੀਤੀ। ਸੂਰਮਿਆਂ ਨੇ ਅੱਗੇ ਈ ਪੈਰ ਧਰੇ ਨੇ।"

ਸਾਡੀ ਅਰਦਾਸ ਹੈ ਇਹਨਾਂ ਸ਼ਹੀਦਾਂ ਦੀ ਯਾਦ ਸਾਡੇ ਮਨਾਂ ਵਿੱਚ ਸਦਾ ਵਸੀ ਰਹੇ। ਪ੍ਰਨਾਮ ਹੈ ਉਹਨਾਂ ਸ਼ਹੀਦਾਂ ਨੂੰ ਤੇ ਦੂਹਰਾ ਪ੍ਰਨਾਮ ਹੈ ਉਸ ਸਤਿਗੁਰੂ ਨੂੰ ਜਿਨ੍ਹੇ ਉਹਨਾਂ ਵਿੱਚ ਬੇਗੁਨਾਹਾਂ ਨੂੰ ਛੁਡਵਾ ਕੇ ਆਪ ਸ਼ਹੀਦ ਹੋਣ ਦੀ ਸ਼ਕਤੀ ਭਰੀ।

*—ਜਗਦੀਸ਼ ਸਿੰਘ*

## ਫਰਮਾਂਬਰਦਾਰੀ ਆਪਣੇ ਗੁਰੂ ਕੀ

ਨਾਮਧਾਰੀਆਂ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ—

"ਦੇਤ ਭੇਤ ਨਾਹਿ ਕਾਹਿ ਕਬੀ ਦੂਸਰੇ ਕੋ ਵਾਹਿ"

ਅਰਥਾਤ ਉਹ (ਨਾਮਧਾਰੀ) ਕਿਸੇ ਦੂਸਰੇ ਨੂੰ ਕਦੀ ਭੇਦ ਨਹੀਂ ਦਿੰਦੇ। ਇਹ ਗੱਲ ਭਾਵੇਂ ਨਾਮਧਾਰੀਆਂ ਵਲੋਂ ਸਤਿਗੁਰੂ ਤੋਂ ਪ੍ਰਾਪਤ ਹੋਏ ਨਾਮ ਨੂੰ ਉੱਚੀ ਨਾ ਦੱਸਣ ਬਾਰੇ ਹੀ ਲਿਖਿਆ ਹੈ ਪਰ ਇਤਿਹਾਸ ਸਾਖੀ ਹੈ ਕਿ ਨਾਮਧਾਰੀ ਦੂਸਰੇ ਨੂੰ ਭੇਦ ਨਹੀਂ ਸਨ ਦਿੰਦੇ ਤੇ ਸਤਿਗੁਰਾਂ ਦਾ ਹੁਕਮ ਕੰਨੋ ਕੰਨੀ ਸਾਰੇ ਮੁਲਕ ਵਿੱਚ ਪਹੁੰਚ ਜਾਂਦਾ ਸੀ। ਕੂਕਿਆਂ ਵਲੋਂ ਵੱਖਰੇ ਡਾਕ ਪ੍ਰਬੰਧ ਦੇ ਜ਼ਿਕਰ ਵਿੱਚ ਵੀ ਇਹ ਲਿਖਿਆ ਹੈ ਕਿ ਉਹ ਗੱਲ ਨਹੀਂ ਸੀ ਦੱਸਦੇ ਤੇ ਸੰਦੇਸ਼ ਗੁਪਤ ਹੀ ਜਾਂਦਾ ਸੀ।

ਲੰਮੇ ਸਮੇਂ ਤੱਕ ਨਾਮਧਾਰੀਆਂ ਵਿਰੁੱਧ ਸਰਕਾਰ ਅੰਗਰੇਜ਼ੀ ਅਤੇ ਹੋਰ ਧਾਰਮਿਕ ਸਰਕਾਰਾਂ ਵਲੋਂ ਭੰਡੀ ਪ੍ਰਚਾਰ ਜਾਰੀ ਰਿਹਾ ਪਰ ਇਹਨਾਂ ਦੀ ਏਕਤਾ ਨੂੰ ਕੋਈ ਭੰਗ ਨਾ ਕਰ ਸਕਿਆ ਕਿਉਂਕਿ ਇਹਨਾਂ ਨੇ ਆਪਣੇ ਗੁਰੂ ਦੇ ਹੁਕਮਾਂ ਤੇ ਹਰ ਹਾਲਤ ਵਿੱਚ ਫੁੱਲ ਚੜ੍ਹਾਏ। ਇਹ ਹੁਕਮ ਅਕਸਰ ਗੁਪਤ ਹੁੰਦੇ ਜਾਂ ਗੁਪਤ ਤਰੀਕੇ ਨਾਲ ਹੁੰਦੇ। ਮੌਲਵੀ ਗੁਲਾਮ ਭੀਖ਼ ਜਲੰਧਰੀ ਦੀ ਸੰਨ ੧੮੮੨ ਦੀ ਅਣਛੱਪੀ ਉਰਦੂ ਦੀ ਪੁਸਤਕ "ਤਾਰੀਖ਼ ਵਾਕਰੀ" ਵਿੱਚ ਵੀ ਅਜਿਹੀ ਗੱਲ ਕਰਦਾ ਹੈ, "ਜਬਕਿ ਗੁਰੂ ਕੋ ਕੋਈ ਨਿਆ ਗਸ਼ਤੀ ਹੁਕਮ ਜਾਰੀ ਕਰਨਾ ਮਨਜ਼ੂਰ ਹੋਤਾ ਹੈ ਤੋ ਵਹੁ ਲਿਖ ਕਰ ਏਕ ਕੂਕੇ ਕੋ ਦੇ ਦੇਤਾ ਹੈ. ਵੁਹ ਉਸ ਹੁਕਮ ਕੋ ਲੇਕਰ ਜਿਤਨਾ ਉਸ ਸੇ ਦੌੜਾ ਜਾਤਾ ਹੈ, ਖ਼ਬਰ ਕਰਤਾ ਹੂਆ ਦੌੜਤਾ ਹੈ ਔਰ ਫਰਮਾਂਬਰਦਾਰੀ ਅਪਨੇ ਗੁਰੂ ਕੀ ਆਪਨੇ ਊਪਰ ਫਰਜ਼ ਜਾਣਤਾ ਹੈ।............."

ਏਸ ਗੁਰੂ ਦੀ ਫਰਮਾਂਬਰਦਾਰੀ ਨੂੰ ਨਾਮਧਾਰੀਆਂ ਨੇ ਬੜੇ ਝਖੜਾਂ ਵਿੱਚ ਵੀ ਕਾਇਮ ਰੱਖ ਕੇ ਆਪਣੀ ਵੱਖਰੀ ਹਸਤੀ ਨੂੰ ਸ਼ਾਨ ਨਾਲ ਕਾਇਮ ਰੱਖਿਆ ਅਤੇ ਗਿਣਤੀ ਪੱਖੋਂ ਬਹੁਤ ਥੋੜ੍ਹੇ ਹੋਣ ਦੇ ਬਾਵਜੂਦ ਸਾਰੀ ਦੁਨੀਆਂ ਵਿੱਚ ਨਿਵੇਕਲੀ ਸ਼ਾਨ ਕਾਇਮ ਰੱਖੀ ਹੈ। ਸਾਰੀ ਦੁਨੀਆਂ ਵਿੱਚ ਫੈਲੇ ਨਾਮਧਾਰੀ ਸਮਾਜ ਨੇ ਗੁਰੂ ਦੀ ਫਰਮਾਂਬਰਦਾਰੀ ਨੂੰ ਮਿਸਾਲੀ ਰੂਪ ਵਿੱਚ ਕਾਇਮ ਰੱਖਿਆ ਹੈ। ਇਸ ਦਾ ਵਿਸਥਾਰ ਕਰੀਏ ਤਾਂ ਵੱਡ ਆਕਾਰੀ ਪੁਸਤਕ ਚਾਹੀਦੀ ਹੈ। ਅੱਜ ਵੀ ਪੱਛਮੀ ਦੇਸ਼ਾਂ ਵਿੱਚ ਜਿਥੋਂ ਦੀ ਸਭਿਅਤਾ ਦੀ ਹਨੇਰੀ ਨੇ ਸਭ ਕਿੱਲੇ ਪੁੱਟ ਛੱਡੇ ਹਨ ਉਥੇ ਵੀ ਆਪਣੇ ਗੁਰੂ ਦੀ ਫਰਮਾਂ ਬਰਦਾਰੀ (ਹੁਕਮ ਦੀ ਪਾਲਣਾ) ਕਰਦੇ ਹੋਏ ਬਰਫਾਂ ਵਿੱਚ ਵੀ ਸਕੇਸੀ ਇਸ਼ਨਾਨ ਸੌਧ ਦਾ ਕਰਦੇ ਹਨ। ਅੱਜ ਦੇ ਸਮੇਂ ਵਿੱਚ ਵੀ ਨਾਮਧਾਰੀ ਸੰਗਤਾਂ ਨੇ ਜਿਸ ਤਰ੍ਹਾਂ ਵਰਤਮਾਨ ਪੰਥ ਪਤੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਮੰਨਿਆ ਹੈ ਉਸ ਅੱਗੇ ਸਿਰ ਝੁਕਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੈਵੀ ਅਗਵਾਈ ਵਿੱਚ ਗੁਰੂ ਰਾਮ ਸਿੰਘ ਦਾ ਝੰਡਾ ਕਲਿਜੁਗ ਵਿੱਚ ਝੁੱਲ ਰਿਹਾ ਹੈ। ਸਭ ਧਰਮਾਂ ਸੰਪਰਦਾਵਾਂ ਜਥੇਬੰਦੀਆਂ ਵਿੱਚ ਆਪ ਸਰਬ ਸਤਿਕਾਰੇ ਹਨ ਅਤੇ ਅੰਤਰਰਾਸ਼ਟਰੀ ਸੰਮੇਲਨਾਂ ਵਿੱਚ ਜਿੰਨੀ ਆਪ ਪ੍ਰਤੀ ਅਕੀਦਤ ਹੈ ਉਸ ਦੇ ਜਲਵੇ ਅਸੀਂ ਅੱਖੀਂ ਦੇਖੇ ਹਨ। ਸਾਡੀ ਅਰਦਾਸ ਹੈ ਕਿ ਇਤਿਹਾਸ ਦੇ ਲੰਮੇ ਸਮੇਂ ਤੱਕ ਅਸੀਂ ਆਪ ਦੀ ਪਾਵਨ ਅਗਵਾਈ ਪ੍ਰਾਪਤ ਕਰੀਏ। ਸਾਨੂੰ ਅਤਿਅੰਤ ਖੁਸ਼ੀ ਹੈ ਕਿ ਬਾਵਜੂਦ ਪਿਛਲੇ ਸਮੇਂ ਵਿੱਚ ਸਰੀਰਕ ਕਸ਼ਟ ਦੇ ਆਪ ਮੁੜ ਸਿਹਤਯਾਬ ਹਨ। ਹਰ ਸਥਿਤੀ ਤੇ ਆਪ ਜੀ ਦਾ ਨਿਯੰਤਰਨ ਹੈ।

ਸਮੇਂ ਦਾ ਅਸਰ ਜ਼ਰੂਰ ਹਰ ਗੱਲ ਤੇ ਹੁੰਦਾ ਹੈ। ਨਾਮਧਾਰੀਆਂ ਦੀ ਇਤਿਹਾਸਕ ਗੁਰੂ ਪ੍ਰਤੀ ਫਰਮਾਂਬਰਦਾਰੀ ਅਤੇ ਗੱਲ ਦਾ ਭੇਦ ਰੱਖਣ ਦੀ ਰਿਵਾਇਤ ਦੇ ਹੁੰਦਿਆਂ ਵੀ ਕੁਝ ਸੱਜਣਾਂ ਵਲੋਂ ਇਕ ਲੰਮੇ ਸਮੇਂ ਤੋਂ ਐਸੀਆਂ ਸਰਗਰਮੀਆਂ ਜਾਰੀ ਹਨ ਜਿਨ੍ਹਾਂ ਨੇ ਕੁਝ ਵੀ ਪਰਦੇ 'ਚ ਨਹੀਂ ਰਹਿਣ ਦਿੱਤਾ। ਲੰਮੇ ਸਮੇਂ ਤੋਂ ਗੁੰਮਨਾਮ ਚਿੱਠੀਆਂ ਦਾ ਇਕ ਯੋਜਨਾਬੱਧ ਪਰਵਾਹ ਚਲਾਇਆ ਜਾ ਰਿਹਾ ਹੈ। ਅਖ਼ਬਾਰਾਂ ਦੇ ਦਫ਼ਤਰਾਂ ਵਿੱਚ ਅਤੇ ਨਿੱਜੀ ਪਤਿਆਂ ਤੇ ਦੇਸ਼ ਵਿਦੇਸ਼ ਤੱਕ ਇਹ ਚਿੱਠੀਆਂ ਪਹੁੰਚਾਈਆਂ ਜਾਂਦੀਆਂ ਰਹੀਆਂ ਹਨ। ਇਹ ਏਨੀ ਤਾਦਾਦ ਵਿੱਚ ਗਈਆਂ ਹਨ ਕਿ ਅੱਕ ਕੇ ਲੋਕਾਂ ਪੜ੍ਹਨੀਆਂ ਹੀ ਛੱਡ ਦਿੱਤੀਆਂ ਹਨ।

ਹੁਣ ਹਾਲ ਦੀ ਘੜੀ ਵੀ ਇਕ ਅਨਕਿਆਸੀ ਘਟਨਾ ਕਾਰਨ ਫੇਰ ਅਖ਼ਬਾਰੀ ਖਬਰਾਂ ਰਾਹੀਂ ਕੁਝ ਗੱਲਾਂ ਦਾ ਦੁਹਰਾਓ ਕਰਨ ਦਾ ਜਤਨ ਕੀਤਾ ਗਿਆ ਹੈ। ਸਰਕਾਰੀ ਵਸੀਲਿਆਂ ਰਾਹੀਂ ਇਹ ਖਬਰ ਆਈ ਕਿ ਕਿਸੇ ਭਾੜੇ ਦੇ ਕਾਤਲ ਨੇ ਬਠਿੰਡੇ ਜ਼ਿਲੇ ਵਿੱਚ ਬਿਆਨ ਦਿੱਤਾ ਕਿ ਉਸ ਨੇ ਪੈਸੇ ਲੈ ਕੇ ਸ. ਅਵਤਾਰ ਸਿੰਘ ਨਾਮਧਾਰੀ ਜੋ ਮੁਹਾਲੀ ਵਿੱਚ ਰਹਿੰਦਾ ਹੈ ਉਸ ਨੂੰ ਮਾਰਨ ਦਾ ਜਤਨ ਕੀਤਾ ਸੀ। ਫਾਇਰ ਮਿਸ ਹੋ ਗਿਆ ਤੇ ਅਵਤਾਰ ਸਿੰਘ ਬੱਚ ਗਿਆ। ਉਸ ਨੇ ਪੈਸੇ ਦੇਣ ਵਾਲੀ ਪਾਰਟੀ ਦਾ ਨਾਂਅ ਠਾਕੁਰ ਦਲੀਪ ਸਿੰਘ ਦੱਸਿਆ। ਠਾਕੁਰ ਦਲੀਪ ਸਿੰਘ ਕੋਈ ਗੁੱਝੀ ਛਿਪੀ ਹਸਤੀ ਨਹੀਂ। ਉਹ ਸਤਿਗੁਰੂ ਜੀ ਦੇ ਰਿਸ਼ਤੇ ਵਿੱਚ ਭਤੀਜੇ ਲੱਗਦੇ ਹਨ ਅਤੇ ਬਹੁਤ ਸਮਾਂ ਨਾਮਧਾਰੀ ਸਰਗਰਮੀਆਂ ਦੇ ਸਰਵੇ ਸਰਵਾ ਵੀ ਰਹੇ ਹਨ। ਉੱਧਰ ਸ. ਅਵਤਾਰ ਸਿੰਘ ਅਮਰਾਸਰ ਵਾਲੇ ਵੀ ਸਤਿਗੁਰੂ ਜੀ ਦੇ ਅਤਿਕਰੀਬੀ ਫਰਮਾਂ ਬਰਾਦਰ ਹਨ ਅਤੇ ਉਹਨਾਂ ਦੇ ਬਚਨਾਂ ਤੇ ਫੁੱਲ ਚੜ੍ਹਾਉਣ ਵਾਸਤੇ ਕੋਈ ਵੀ ਖਤਰਾ ਮੁੱਲ ਲੈਣ ਵਾਲੇ ਹਨ। ਇੱਕ ਬੰਨੇ ਠਾਕੁਰ ਦਲੀਪ ਸਿੰਘ ਸਤਿਗੁਰਾਂ ਤੋਂ ਹੁੰਦੇ ਹੁੰਦੇ ਬਹੁਤ ਦੂਰ ਚਲੇ ਗਏ ਅਤੇ ਅਵਤਾਰ ਸਿੰਘ ਕਰੀਬ ਤੋਂ ਕਰੀਬ। ਦੋਵੇਂ ਆਪਣੇ ਆਪਣੇ ਕਰਮਾਂ ਸਦਕਾ ਹੀ। ਇਹ ਜੋ ਨਵੀਂ ਸਥਿਤੀ ਪੈਦਾ ਹੋਈ ਉਹ ਹੈ ਤਾਂ ਸਾਰਿਆਂ ਵਾਸਤੇ ਹੈਰਾਨੀ ਵਾਲੀ ਅਤੇ ਅਫਸੋਸ ਵਾਲੀ ਸੀ। ਪਰ ਹਾਲਤ ਤਾ ਤਕਾਜ਼ਾ ਇਹ ਹੀ ਸੀ ਕਿ ਕਾਨੂੰਨ ਆਪਣਾ ਰਾਹ ਤੈਅ ਕਰੇ। ਕੇਸ ਦਾ ਝੂਠ ਸੱਚ ਤਾਂ ਅਦਾਲਤ ਨੇ ਨਿਤਾਰਨਾ ਹੈ। ਠਾਕੁਰ ਸਾਹਿਬ ਪਹਿਲੇ ਦਿਨ ਬਰੀ ਹੋ ਜਾਣ ਕਿਸੇ ਨੂੰ ਕੀ ਇਤਰਾਜ਼ ਹੈ। ਪਰ ਮਾਮਲਾ ਇਹ ਨਹੀਂ। ਇਸ ਘਟਨਾ ਦੇ ਉਦਾਲੇ ਅਖ਼ਬਾਰੀ ਪ੍ਰਚਾਰ ਦਾ ਇੱਕ ਬਹੁਤ ਨਿਯਮਬਦ ਅਤੇ ਕਮਾਲ ਦੀ ਪਰਬੀਨਤਾ ਵਾਲਾ ਤਾਣਾ ਬਾਣਾ ਬੁਣਿਆ ਗਿਆ ਅਤੇ ਇਸ ਸਾਰੇ ਘਟਨਾ ਚੱਕਰ ਨੂੰ ਗੁਰੂ ਜੀ ਦੀ ਵਿਰਾਸਤ ਅਤੇ ਜਾਨਸ਼ੀਨੀ ਨਾਲ ਜੋੜ ਕੇ ਉਭਾਰਿਆ ਗਿਆ। ਪਹਿਲੋ-ਪਹਿਲ ਜਿਨ੍ਹਾਂ ਨੂੰ ਠਾਕੁਰ ਜੀ ਦੇ ਇਸ ਤਰ੍ਹਾਂ ਫਸਣ ਤੇ ਅਫਸੋਸ ਹੋਇਆ ਉਹ ਵੀ ਘਟਨਾ ਕਰਮ ਦੀ ਦਿਸ਼ਾ ਤੋਂ ਹੈਰਾਨ ਰਹਿ ਗਏ। ਅਸਲ ਮੁੱਦੇ ਤੋਂ ਲਾਂਭੇ ਜਾ ਕੇ ਅਖ਼ਬਾਰੀ ਖਬਰਾਂ ਲੱਗੀਆਂ ਜਿਸ ਵਿੱਚ ਠਾਕੁਰ ਦਲੀਪ ਸਿੰਘ ਨੂੰ "ਨਾਮਧਾਰੀ ਸਮਾਜ ਦਾ ਵਾਰਸ", "ਨਾਮਧਾਰੀ ਸੰਪਰਦਾਏ ਦਾ ਵਾਰਿਸ" ਕਿਹਾ ਗਿਆ। ਇੱਕ ਖ਼ਬਰ ਵਿੱਚ ਕਿਹਾ ਗਿਆ, ਕੁਝ ਲੋਕ ਸਤਿਗੁਰੂ ਜਗਜੀਤ ਸਿੰਘ ਦੀ ਗੱਦੀ ਦੇ ਵਾਰਿਸ ਬਣਨਾ ਚਾਹੁੰਦੇ ਹਨ। ਇਹੀ ਕਾਰਨ ਹੈ ਕਿ ਠਾਕੁਰ ਦਲੀਪ ਸਿੰਘ ਨੂੰ ਕਤਲ ਦੇ ਮਾਮਲੇ ਵਿੱਚ ਲਪੇਟਿਆ ਜਾ ਰਿਹਾ ਹੈ। ਇੱਕ ਅਖ਼ਬਾਰ ਦੀ ਸੁਰਖੀ ਸੀ, "ਠਾਕੁਰ ਦਲੀਪ ਸਿੰਘ ਦੀ ਗ੍ਰਿਫਤਾਰੀ ਨਾਲ ਨਾਮਧਾਰੀ ਸੰਪਰਦਾ ਦੀ ਗੱਦੀ ਦਾ ਵਿਵਾਦ ਫਿਰ ਗਰਮਾਇਆ।" ਅਖ਼ਬਾਰਾਂ ਵਿੱਚ ਖਬਰਾਂ ਦੇਣ ਵਾਲਿਆਂ ਬੜੀ ਕਾਮਯਾਬੀ ਨਾਲ ਸਭ ਕੁਝ ਲੁਕੀਆਂ ਗੱਲਾਂ ਨੂੰ ਪ੍ਰਗਟ ਕੀਤਾ।

ਸਤਿਗੁਰੂ ਜਗਜੀਤ ਸਿੰਘ ਜੀ ਨਹੀਂ ਸੀ ਚਾਹੁੰਦੇ ਕਿ ਇਵੇਂ ਕਿਸੇ ਬਹਾਨੇ ਵੀ ਨਾਮਧਾਰੀ ਜਗਤ ਦੇ ਸਰੋਕਾਰਾਂ ਨੂੰ ਅਖ਼ਬਾਰੀ ਚਰਚਾ ਦਾ ਵਿਸ਼ਾ ਬਣਾਇਆ ਜਾਵੇ। ਜਦ ਇਹ ਚਰਚਾ ਕੇਂਦਰਤ ਹੀ ਗੁਰਗੱਦੀ ਦੇ ਸੰਭਾਵੀ ਵਾਰਸ ਤੇ ਹੋ ਗਈ ਤਾਂ ਨਾਮਧਾਰੀ ਦਰਬਾਰ ਵਲੋਂ ਇਕ ਬਿਆਨ ਜਾਰੀ ਕੀਤਾ ਗਿਆ ਕਿ ਗੁਰਗੱਦੀ ਦੀ ਚਰਚਾ ਨਿਰਆਧਾਰ ਹੈ। ਇਹ ਬਿਆਨ ਅਖ਼ਬਾਰਾਂ ਵਿੱਚ ਆ ਚੁੱਕਾ ਹੈ। ਇਸ ਬਿਆਨ ਵਿੱਚ ਇਹ ਵੀ ਜ਼ਿਕਰ ਸੀ ਕਿ ਠਾਕੁਰ ਦਲੀਪ ਸਿੰਘ ਸਤਿਗੁਰਾਂ ਵਲੋਂ ਛੇਕੇ ਹੋਏ ਹਨ। ਹੁਣ ਸਭ ਨਾਮਧਾਰੀ ਅਤੇ ਖਾਸਕਰ ਠਾਕੁਰ ਦਲੀਪ ਸਿੰਘ ਜਾਣਦੇ ਹਨ ਕਿ ਇਸ ਦਾ ਕੀ ਅਰਥ ਹੈ। ਇਹ ਐਲਾਨ ਭਾਵੇਂ ਨਾ ਹੋਵੇ ਕਿ ਫਲਾਂ ਆਦਮੀ ਪੰਥ ਚੋਂ ਛੇਕਿਆ ਹੈ (ਇਹ ਹੁੰਦਾ ਵੀ ਨਹੀਂ) ਪਰ ਸਤਿਗੁਰਾਂ ਵਲੋਂ ਬਾਈਕਾਟ ਵਿਅਕਤੀ ਨੂੰ ਛੇਕਿਆ ਹੋਇਆ ਹੀ ਕਹੀਦਾ ਹੈ। ਪਰ ਅਖ਼ਬਾਰਾਂ ਨੇ ਸਤਿਗੁਰਾਂ ਵਲੋਂ ਛੇਕੇ ਜਾਣ ਦੀ ਥਾਂ ਪੰਥ ਚੋਂ ਛੇਕੇ ਵੀ ਲਿਖਿਆ। ਲੰਮੀ ਦਾਸਤਾਨ ਨੂੰ ਸਮੇਟਦਿਆਂ ਗੱਲ ਕਰਦੇ ਹਾਂ ਕਿ ਠਾਕੁਰ ਜੀ ਦੀ ਜ਼ਮਾਨਤ ਹੋ ਗਈ। ਉਸ ਦਿਨ ਉਹਨਾਂ ਚੰਡੀਗੜ੍ਹ ਵਿੱਚ ਪਰੈੱਸ ਕਾਨਫਰੰਸ ਕੀਤੀ। ਇਸ ਸਾਰੇ ਵਰਤਾਰੇ ਵਿੱਚ ਉਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤਿ ਆਭਾਰ ਅਤੇ ਬਹੁਤ ਅਦਬ ਭਰੀ ਭਾਸ਼ਾ ਵਰਤੀ।

ਠਾਕੁਰ ਜੀ ਵਲੋਂ ਅਖ਼ਬਾਰਾਂ ਵਿੱਚ ਇਸ਼ਤਿਹਾਰ ਲਵਾਏ ਗਏ ਹਨ ਜਿਨ੍ਹਾਂ ਵਿੱਚ ਸਤਿਗੁਰੂ ਜੀ ਦੀ ਤਸਵੀਰ ਲਾ ਕੇ ਥੱਲੇ ਨਿਰੰਕਾਰ ਦੀ ਜੋਤ ਹਾਜ਼ਰਾ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਲਿਖਿਆ ਹੈ। ਉੱਪਰ ਗੁਰਬਾਣੀ ਦੀ ਤੁੱਕ ਹੈ ਜਿਸਦਾ ਭਾਵ ਹੈ ਕਿ ਅਉਗਨ ਵਿਸਾਰ ਕੇ ਬੰਧਨ ਕੱਟੇ ਹਨ। ਮਾਤ ਪਿਤਾ ਨਿਆਈਂ ਕਿਰਪਾਲ ਹੋ ਕੇ ਬਾਲਿਕ ਵਾਂਗੂ ਪ੍ਰਤਿਪਾਲਨਾ ਕੀਤੀ ਹੈ।

ਥੱਲੇ "ਪਰਮ ਪੂਜਯ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ" ਸੰਬੋਧਨ ਕਰਕੇ ਜੇਲ੍ਹ ਚੋਂ ਛੁਡਾਉਣ ਅਤੇ ਤਨ ਮਨ ਨੂੰ ਸੁੱਖ ਦੇਣ ਦੀ ਕਿਰਪਾ ਦਾ ਬਖਾਨ ਹੈ। ਇਹ ਅਰਜ਼ੋਈ ਵੀ ਹੈ ਕਿ ਮੇਰੀ ਆਪ ਜੀ ਦੇ ਚਰਨਾਂ ਨਾਲ ਨਿਭ ਜਾਵੇ, ਵੈਰੀਆਂ ਨੂੰ ਮਿੱਤਰਾਂ ਵਾਂਗ ਵੇਖ ਸਕਾਂ.......। ਇੱਕ ਹੋਰ ਇਸ਼ਤਿਹਾਰ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਭਰੋਸਾ ਰੱਖਣ ਦੀ ਅਪੀਲ ਹੈ।

ਇਕ ਪਾਸੇ ਇਹ ਸਾਰਾ ਕੁਝ ਤਾਂ ਹੈ ਹੀ ਦੂਜੇ ਪਾਸੇ ਨਾਮਧਾਰੀ ਦਰਬਾਰ ਦੇ ਬਿਆਨ ਤੇ ਦਸਤਖ਼ਤ ਕਰਨ ਵਾਲੇ "ਹੰਸਪਾਲ" ਅਤੇ "ਵਰਿਆਮ" ਨੂੰ ਨਾਮਧਾਰੀ ਸੰਗਤ ਵਿੱਚੋਂ ਛੇਕਣ ਦੇ ਵੀ ਐਲਾਨ ਛੱਪੇ ਹਨ ਅਤੇ ਇਹਨਾਂ ਨੂੰ ਛਾਪਣ ਵਾਸਤੇ ਅਖ਼ਬਾਰਾਂ ਤੇ ਜ਼ੋਰ ਵੀ ਪਾਇਆ ਜਾ ਰਿਹਾ ਹੈ। ਹੁਣ ਛੇਕਣ ਅਤੇ ਬਖਸ਼ਿਸ਼ ਦੇ ਅਧਿਕਾਰ ਤਾਂ ਗੁਰੂ ਦੇ ਹੀ ਹਨ। ਪ੍ਰੈੱਸ ਕਾਨਫਰੰਸ ਵਿੱਚ ਪੁਰਾਣੀਆਂ ਇਲਜ਼ਾਮ ਤਰਾਸ਼ੀਆਂ ਵਾਲੇ ਵਿਅਕਤੀ ਵੀ ਪੇਸ਼ ਕੀਤੇ ਗਏ ਹਨ ਅਤੇ ਕਿਸੇ ਵੱਡੀ ਘਟਨਾ ਵਾਪਰਨ ਦੀ ਚਿਤਾਵਨੀ ਵੀ ਹੈ।

ਇਹ ਸਾਰੀ ਗੱਲ ਤੇ ਗੁਰਵਾਕ ਢੁਕਦਾ ਹੈ "ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥" ਠਾਕੁਰ ਦਲੀਪ ਸਿੰਘ ਜਿਸ ਸਤਿਗੁਰੂ ਤੇ ਅਖ਼ਬਾਰਾਂ ਰਾਹੀਂ ਨਿਸ਼ਚਾ ਦਿਖਾਉਂਦੇ ਹਨ ਉਸ ਕੋਲ ਤਾਂ ਕਿਸੇ ਬੰਦੇ ਨੂੰ ਭੇਜਿਆ ਨਹੀਂ (ਹਾਂ ਪੁਲਸ ਅਫਸਰ ਗਿਆ ਸੀ) ਸਰਕਾਰੇ ਦਰਬਾਰੇ, ਅਖ਼ਬਾਰ ਦੇ ਨਵੀਸਾਂ ਦੇ ਦਵਾਰੇ ਤਾਂ ਗਏ ਪਰ ਸਤਿਗੁਰੂ ਦੇ ਦਵਾਰੇ ਵੱਲ ਮੂੰਹ ਨਹੀਂ ਕੀਤਾ।

ਅਸੀਂ ਸਲਾਹ ਦੇਣ ਵਾਲੇ ਤਾਂ ਨਹੀਂ। ਠਾਕੁਰ ਦਲੀਪ ਸਿੰਘ ਨੂੰ ਆਪਣੇ ਛੋਟੇ ਭਰਾ ਠਾਕੁਰ ਉਦੇ ਸਿੰਘ ਤੋਂ ਹੀ ਕੋਈ ਪ੍ਰੇਰਨਾ ਲੈਣੀ ਚਾਹੀਦੀ ਹੈ। ਉਹ ਤਨੋਂ-ਮਨੋਂ ਸਤਿਗੁਰੂ ਜੀ ਨਾਲ ਜੁੜੇ ਹਨ ਅਤੇ ਇਸ ਵੇਲੇ ਮਾਨ ਪ੍ਰਤਿਸ਼ਠਾ, ਧਨ ਦੌਲਤ ਸਹਿਤ ਲੋਕ ਸੁਖੀਏ ਪਰਲੋਕ ਸੁਹੇਲੇ ਹਨ।

ਅਖ਼ਬਾਰੀ ਇਸ਼ਤਿਹਾਰਾਂ ਦੀ ਥਾਂ ਠਾਕੁਰ ਦਲੀਪ ਸਿੰਘ ਖ਼ੁਦ ਵੀ ਅਵਤਾਰ ਸਿੰਘ ਸਮੇਤ ਸਭ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਤਾਂ ਸਹੀ ਸਿੱਖ ਦੀ ਭੂਮਿਕਾ ਨਿਭਾ ਸਕਣਗੇ। ਸਤਿਗੁਰੂ ਜੀ ਦੀ ਬਖਸ਼ਿਸ਼ ਦਾ ਦਰ ਤਾਂ ਸਦਾ ਹੀ ਖੁੱਲ੍ਹਾ ਹੈ। ਜੇਮਜ਼ ਗਿਬਨਜ਼ ਦਾ ਕਥਨ ਹੈ "ਸੁਧਾਰ ਅੰਦਰੋਂ ਹੋਣਾ ਚਾਹੀਦਾ ਹੈ ਬਾਹਰੋਂ ਨਹੀਂ। ਨੇਕੀ ਵਾਸਤੇ ਕਾਨੂੰਨ ਨਹੀਂ ਬਣਾਏ ਜਾ ਸਕਦੇ।"

ਠਾਕਰ ਸਾਹਿਬ ਤੁਹਾਡੀ ਪ੍ਰਚਾਰ ਮੁਹਿੰਮ ਦੇ ਨਿਰਦੇਸ਼ਕਾਂ ਨੂੰ ਪੂਰੇ ਨੰਬਰ ਦਿੰਦਿਆਂ ਕਹਾਂਗੇ ਕਿ ਦਰ ਦਰ ਦੀਆਂ ਠੋਕਰਾਂ ਛੱਡ ਕੇ ਅਸਲੀ ਦਰ ਤੇ ਜਾਓ।

*—ਜਗਦੀਸ਼ ਸਿੰਘ*

## ਸਿਮ੍ਰਤੀਆਂ

### ਸ. ਰਵੇਲ ਸਿੰਘ ਜੀ

ਆਪ ਸਾਰੀ ਉਮਰ ਸਰਗਰਮ ਅਕਾਲੀ ਸਿਆਸਤ ਵਿੱਚ ਰਹੇ ਅਤੇ ਇਸ ਸਿਆਸਤ ਦੇ ਵਿਦਵਾਨ ਸਨ। ਉਹਨਾਂ ਦੇ ਲਿਖੇ ਲੇਖ ਬਹੁਤ ਸਟੀਕ ਤੇ ਅਰਥ ਭਰਪੂਰ ਹੁੰਦੇ ਸਨ। ਉਹ ਅਜੀਤ ਅਖ਼ਬਾਰ ਚਲਾਉਣ ਵਾਲੇ ਸ. ਸਾਧੂ ਸਿੰਘ ਹਮਦਰਦ ਟਰੱਸਟ ਦੇ ਵੀ ਮੈਂਬਰ ਸਨ। ਉਹ ਪੰਜਾਬ ਦੇ ਮੰਤਰੀ ਵੀ ਰਹੇ ਪਰ ਉਹਨਾਂ ਵਿੱਚ ਸੁਹਿਰਦਤਾ ਅਤੇ ਦੂਜਿਆਂ ਪ੍ਰਤੀ ਮੋਹ ਏਨਾ ਸੀ ਕਿ ਉਹ ਇਕ ਸਰਬ ਸਾਂਝੀ ਬਜ਼ੁਰਗ ਸ਼ਖਸੀਅਤ ਹੀ ਜਾਣੇ ਜਾਂਦੇ ਸਨ।

ਸ. ਰਵੇਲ ਸਿੰਘ ਵਰਿਆਮ ਦੇ ਵੀ ਪਰਮ ਸਨੇਹੀ ਸਨ ਅਤੇ ਇਸ ਸਾਲ ਦੇ ਸ਼ੁਰੂ ਵਿੱਚ ਚੰਡੀਗੜ੍ਹ ਵਿੱਚ ਹੋਏ ਵਰਿਆਮ ਦੇ ਸਿਲਵਰ ਜੁਬਲੀ ਸਮਾਗਮ ਵਿੱਚ ਉਹਨਾਂ ਸਰਗਰਮ ਹਿੱਸਾ ਲਿਆ ਸੀ। ਉਹਨਾਂ ਦੇ ਨਿਧਨ ਨਾਲ ਵਰਿਆਮ ਨੇ ਇੱਕ ਬਹੁਤ ਪਿਆਰਾ ਬਜ਼ੁਰਗ ਦੋਸਤ, ਹਿਤੂ ਗਵਾ ਲਿਆ ਹੈ। ਉਹਨਾਂ ਦੀ ਯਾਦ ਸਾਡੇ ਮਨਾਂ 'ਚ ਮਘਦੀ ਰਹੇਗੀ।

### ਵਣਜਾਰਾ ਬੇਦੀ

ਸ. ਸ. ਵਣਜਾਰਾ ਬੇਦੀ ਵੀ ਚਲੇ ਗਏ ਹਨ। ਇਕੱਲੀ ਜਾਨ ਤੇ ਲੋਕ ਧਾਰਾ ਦੇ ਵਿਸ਼ਵ ਕੋਸ਼ ਦੀਆਂ ੧੦ ਜਿਲਦਾਂ ਲਿਖ ਕੇ ਛਪਵਾਈਆਂ। ਇਹ ਕੰਮ ਕਿਸੇ ਯੂਨੀਵਰਸਿਟੀ ਜਾਂ ਅਜਿਹੇ ਅਦਾਰੇ ਦਾ ਹੈ। ਪੰਜਾਬੀ ਦੀ ਇੱਕ ਸਨਮਾਨਯੋਗ ਅਲੌਕਿਕ ਹਸਤੀ ਸਾਥੋਂ ਜੁਦਾ ਹੋ ਗਈ ਹੈ। ਨਿਰਸੰਦੇਹ ਪੰਜਾਬੀ ਜਗਤ ਨੂੰ ਨਾ ਪੂਰਿਆਂ ਹੋਣ ਵਾਲਾ ਘਾਟਾ ਪਿਆ ਹੈ।

### ਬਲਜੀਤ ਬਲੀ ਨੂੰ ਵਿਛੋੜਾ

ਸ੍ਰੀ ਬਲਜੀਤ ਬਲੀ ਚੰਡੀਗੜ੍ਹ ਅਜੀਤ ਦੇ ਵਿਸ਼ੇਸ਼ ਪ੍ਰਤੀਨਿਧ ਦੀ ਸਪੁੱਤਰੀ ਇਕ ਅਫਸੋਸ ਹਾਦਸੇ ਵਿੱਚ ਕਿਸ਼ੋਰ ਅਵਸਥਾ ਵਿੱਚ ਜੁਦਾ ਹੋ ਗਈ ਹੈ। ਨਿਰਸੰਦੇਹ ਬਲੀ ਪਰਿਵਾਰ ਦਾ ਇਹ ਵਿਛੋੜਾ ਬਹੁਤ ਦੁਖਦਾਈ ਘਾਟਾ ਹੈ। ਸਾਡੀਆਂ ਹਮਦਰਦੀਆਂ ਅਤੇ ਸੰਵੇਦਨਾਵਾਂ ਬਲਜੀਤ ਬਲੀ ਪਰਿਵਾਰ ਨਾਲ ਹਨ।

*—ਜਗਦੀਸ਼ ਸਿੰਘ*

# ਕੀ ਨਾਮਧਾਰੀ ਇਤਿਹਾਸ ਨਾਲ ਇਨਸਾਫ਼ ਹੋਇਆ ਹੈ?

—ਡਾ. ਅਜੀਤ ਸਿੰਘ

ਮੇਰੇ ਇਸ ਲੇਖ ਦੇ ਸਿਰਲੇਖ ਤੋਂ ਬੜੇ ਭੁਲੇਖੇ, ਪ੍ਰਸ਼ਨ ਤੇ ਸ਼ੰਕਾਵਾਂ ਪੈਣ ਦੀ ਜ਼ਬਰਦਸਤ ਗੁੰਜਾਇਸ਼ ਹੈ। ਮਸਲਨ-ਪਾਠਕ, ਨਾਮਧਾਰੀ ਸਮਾਜ, ਨਾਮਧਾਰੀ ਅੰਦੋਲਨ ਬਾਰੇ ਲਿਖਣ ਵਾਲੇ ਮੰਨੇ-ਪ੍ਰਮੰਨੇ ਵਿਦਵਾਨਾਂ, ਨਾਮਧਾਰੀ ਲਹਿਰ ਬਾਰੇ ਲਿਖਣ ਵਾਲੇ ਸੁਘੜ, ਸੁਹਿਰਦ, ਸੁਯੋਗ ਤੇ ਸਮਰਪਿਤ ਇਤਿਹਾਸਕਾਰਾਂ ਨੇ ਜੋ ਲਿਖਿਆ ਹੈ, ਕੀ ਮੈਂ ਉਹਨਾਂ ਤੋਂ ਬਹੁਤਾ ਗਿਆਨਵਾਨ ਹਾਂ ? ਜਾਂ ਕੀ ਮੈਂ ਕੋਈ ਮਹਾਨ ਇਤਿਹਾਸਕਾਰ ਹਾਂ ? ਕੀ ਸਿਰਫ਼ ਮੈਂ ਹੀ ਨਾਮਧਾਰੀ ਇਤਿਹਾਸ ਨਾਲ ਇਨਸਾਫ ਕਰਨ ਦੀ ਯੋਗਤਾ ਤੇ ਸਮਰਥਾ ਰੱਖਦਾ ਹਾਂ? ਜਾਂ ਨਾਮਧਾਰੀ ਇਤਿਹਾਸ ਨਾਲ ਬੇਇਨਸਾਫੀ ਦੀ ਗੱਲ ਮੇਰੇ ਮਨ ਵਿੱਚ ਆਈ ਹੀ ਕਿਉਂ ? ਮੈਂ ਸਮੁੱਚੇ ਪਾਠਕ-ਵਰਗ ਤੇ ਨਾਮਧਾਰੀ ਸਮਾਜ ਅੱਗੇ ਹੱਥ ਜੋੜਕੇ ਸਨਿਮਰ ਬੇਨਤੀ ਕਰਦਾ ਹਾਂ ਕਿ ਮੈਂ ਆਪਣੇ ਆਪ ਨੂੰ ਤੁਛ ਤੇ ਨਿਹਾਇਤ ਮਾਮੂਲੀ ਜੀਵ ਸਮਝਦਾ ਹਾਂ ਜਿਹਨੂੰ ਕਹਾਵਤੀ ਅੰਦਾਜ਼ ਵਿੱਚ ਕਿਹਾ ਜਾਂਦਾ ਹੈ—"ਨਾ ਤਿੰਨ ਵਿੱਚ, ਨਾ ਤੇਰਾਂ ਵਿੱਚ' ਜਾਂ 'ਕੀ ਪਿੱਦੀ ਤੇ ਕੀ ਪਿੱਦੀ ਦਾ ਸ਼ੋਰਬਾ ?" ਹੁਣ ਤੁਸੀਂ ਨਿਸ਼ੰਗ ਪੁੱਛ ਸਕਦੇ ਹੋ—ਤੇਰੇ ਜਿਹਾ ਤੁਛ ਤੇ ਮਾਮੂਲੀ ਬੰਦਾ ਨਾਮਧਾਰੀ ਇਤਿਹਾਸ ਨਾਲ ਇਨਸਾਫ਼ੀ ਜਾਂ ਬੇਇਨਸਾਫ਼ੀ ਦੀ ਗੱਲ ਕਰਨ ਵਾਲਾ ਕਿਥੋਂ ਜੰਮ ਪਿਆ ? ਇਹਨਾਂ ਪ੍ਰਸ਼ਨਾਂ ਦੇ ਉੱਤਰ ਵੀ ਮੈਂ ਦੇਣ ਜੋਗਾ ਨਹੀਂ। ਮੈਂ ਤਾਂ ਕੇਵਲ ਇਸ ਸਬੰਧ ਵਿੱਚ ਆਪਣੀ ਅਲਪ ਬੁੱਧੀ ਅਨੁਸਾਰ ਕੁਝ ਤੱਥ ਆਪਦੇ ਸਨਮੁੱਖ ਰੱਖਣ ਦਾ ਜਤਨ ਕਰਾਂਗਾ ਤੇ ਫੈਸਲੇ ਦੀ ਸਾਰੀ ਗੱਲ ਤੁਹਾਡੇ ਹੱਥਾਂ ਵਿੱਚ ਰੱਖਾਂਗਾ।

ਜਦੋਂ ਮੈਂ ਇਤਿਹਾਸ ਦੀ ਐਮ. ਏ. ਕੀਤੀ ਸੀ ਤਾਂ ਮੇਰੇ ਕੋਲ ਇੱਕ ਪੇਪਰ ਸਿੱਖ ਇਤਿਹਾਸ ਬਾਰੇ ਸੀ। ਉਦੋਂ ਮੈਨੂੰ ਸਿੱਖ ਇਤਿਹਾਸ ਬਾਰੇ ਬਾਹਰਲੇ ਤੇ ਅੰਦਰਲੇ ਇਤਿਹਾਸਕਾਰਾਂ ਦੀਆਂ ਕਾਫ਼ੀ ਪੁਸਤਕਾਂ ਪੜ੍ਹਨ ਦਾ ਮੌਕਾ ਮਿਲਿਆ ਸੀ। ਤੇ ਫੇਰ ਜਦੋਂ ਮੈਂ ਪੀ.ਐੱਚ.ਡੀ. ਦਾ ਥੀਸਿਸ ਲਿਖ ਰਿਹਾ ਸਾਂ ਤਾਂ ਸਿੱਖ ਇਤਿਹਾਸ ਬਾਰੇ ਕੁਝ ਰਹਿ ਗਈਆਂ ਪੁਸਤਕਾਂ ਪੜ੍ਹਨ ਦਾ ਅਵਸਰ ਮਿਲਿਆ। ਕਿਉਂਕਿ ਮੇਰੇ ਥੀਸਿਸ ਦਾ ਇੱਕ ਚੈਪਟਰ ਇਤਿਹਾਸਕ ਯਥਾਰਥਵਾਦ ਬਾਰੇ ਸੀ। ਜੇ ਮੈਂ ਕਹਾਂ ਕਿ ਸਿੱਖ ਇਤਿਹਾਸ ਬਾਰੇ ਲਿਖੀਆਂ ਬਾਹਰਲੇ ਤੇ ਅੰਦਰਲੇ ਇਤਿਹਾਸਕਾਰਾਂ ਦੀਆਂ ਲਗਭਗ ਸਾਰੀਆਂ ਪੁਸਤਕਾਂ ਦਾ ਅਧਿਐਨ ਮੈਂ ਕਰ ਲਿਆ ਸੀ ਤਾਂ ਇਹ ਕੋਈ ਅਤਿ-ਕਥਨੀ ਨਹੀਂ ਹੋਵੇਗੀ। ਸਬਬ ਨਾਲ ਇਹਨਾਂ ਪੁਸਤਕਾਂ ਦੇ ਪੜ੍ਹਨ ਪਿਛੋਂ ਮੈਨੂੰ ਪਤਾ ਲੱਗਾ ਸੀ ਕਿ ਸਾਡੇ ਕੁਝ ਇਤਿਹਾਸਕਾਰਾਂ ਨੇ ਸਿੱਖ ਇਤਿਹਾਸ ਬਾਰੇ ਲਿਖਣ ਲੱਗਿਆਂ ਰੱਜ ਕੇ ਨਕਲ ਮਾਰੀ ਹੈ। ਜਿਹੜੀ ਗੱਲ ਨੇ ਇਹਨਾਂ ਪੁਸਤਕਾਂ ਦੇ ਅਧਿਐਨ ਪਿਛੋਂ ਮੇਰੀ ਇਕ ਧਾਰਨਾ ਨੂੰ ਹੋਰ ਪਰਪੱਕ ਤੇ ਦ੍ਰਿੜ ਕੀਤਾ, ਉਹ ਸੀ ਕਿ ਇਤਿਹਾਸ ਵਾਪਰਦਾ ਨਹੀਂ, ਸਿਰਜਿਆ ਜਾਂਦਾ ਹੈ। ਇਤਿਹਾਸ ਦੀ ਸਿਰਜਣਾ ਬੜਾ ਵੱਡਾ ਮੁੱਲ ਮੰਗਦੀ ਹੈ। ਇਤਿਹਾਸ ਸਿਰਜਣਾ ਮਹਾਨ ਕਾਰਜ ਹੈ ਤੇ ਇਹ ਸਿਰਫ਼ ਕੋਈ ਮਹਾਨ ਸ਼ਖਸੀਅਤ ਹੀ ਕਰ ਸਕਦੀ ਹੈ। ਅੱਗੇ, ਸਰਬੱਤ ਦੇ ਭਲੇ ਲਈ ਇਨਕਲਾਬੀ ਸੰਕਲਪ ਵਾਲਾ ਇਤਿਹਾਸ ਸਿਰਜਣਾ ਅਸਲੋਂ ਗੈਰ-ਮਾਮੂਲੀ ਤੇ ਅਲੌਕਿਕ ਸ਼ਖਸੀਅਤ ਦਾ ਹੀ ਕੰਮ ਹੋ ਸਕਦਾ ਹੈ। ਅਧਿਆਤਮਕ ਸ਼ਬਦਾਵਲੀ ਵਿੱਚ ਅਜਿਹੀ ਸ਼ਖਸੀਅਤ ਨੂੰ ਅਸੀਂ ਰੱਬੀ ਸ਼ਖਸੀਅਤ ਵੀ ਕਹਿ ਸਕਦੇ ਹਾਂ। ਇਤਿਹਾਸ ਦੇ ਅਜਿਹੇ ਸਿਰਜਣਹਾਰ ਨੂੰ ਸਮਾਜੀ, ਸਭਿਆਚਾਰਕ, ਮਨੁੱਖੀ ਤੇ ਰਾਜਨੀਤਕ ਪੱਖ ਤੋਂ ਨਵੀਆਂ ਕੀਮਤਾਂ-ਕਦਰਾਂ ਨੂੰ ਜਨਮ ਦੇਣਾ ਪੈਂਦਾ ਹੈ। ਏਸੇ ਲਈ ਸੰਸਾਰ ਦਾ ਇਤਿਹਾਸ ਇਸ ਤੱਥ ਤੇ ਸੱਚ ਦਾ ਗੁਆਹ ਹੈ ਕਿ ਅਜਿਹੇ ਇਤਿਹਾਸ ਸਿਰਜਕਾਂ ਨੂੰ ਵੇਲੇ ਦੀ ਹਾਕਮ ਜਮਾਤ ਜਾਂ ਕਾਬਜ਼ ਰਾਜ ਜਾਂ ਨਜ਼ਾਮ ਨਾਲ ਟਕਰਾਉਣਾ ਹੀ ਪੈਂਦਾ ਹੈ। ਰਾਹ ਹੀ ਦੋ ਹਨ—ਜਾਂ ਕਿਸੇ ਦੇ ਪਿੱਛੇ ਲੱਗਕੇ ਭੇਡ-ਚਾਲ ਅਪਣਾਓ ਜਾਂ ਦੂਜਿਆਂ ਨੂੰ ਆਪਣੇ ਪਿੱਛੇ ਲਾਓ। ਆਪਣੇ ਪਿੱਛੇ ਲਾਉਣ ਲਈ ਹੱਕ, ਸੱਚ ਤੇ ਨਿਆਂ ਦੀ ਗੱਲ ਕਰਨੀ ਪੈਂਦੀ ਹੈ, ਨਿੱਜੀ ਸੁਆਰਥ ਨੂੰ ਤਿਆਗ ਪਰ-ਸੁਆਰਥ ਲਈ ਜੂਝਣਾ ਪੈਂਦਾ ਹੈ। ਮਨੁੱਖਤਾ ਦਾ ਭਲਾ ਝੂਠ ਅਤੇ ਅਨਿਆਂ ਪਿੱਛੇ ਲੱਗ ਕੇ ਹੋ ਹੀ ਨਹੀਂ ਸਕਦਾ। ਇਹ ਸਾਨੂੰ ਸਭ ਨੂੰ ਪਤਾ ਹੈ ਕਿ ਸੱਚ ਵੀ ਨਿਰਪੱਖ ਨਹੀਂ ਹੋ ਸਕਦਾ। ਨਤੀਜਾ ? ਗੁਰਬਾਣੀ ਵਿੱਚ ਗੁਰਮੁੱਖ ਤੇ ਮਨਮੁੱਖ ਦਾ ਸੰਕਲਪ, ਅਧਿਆਤਮਕ ਸੰਕਲਪ ਨਾਲ ਜੁੜੇ ਹੋਣ ਦੇ ਬਾਵਜੂਦ ਸਮਕਾਲੀ ਸਮਾਜੀ, ਰਾਜਨੀਤਕ ਤੇ ਸਭਿਆਚਾਰਕ ਪ੍ਰਸਥਿਤੀਆਂ ਦੇ ਯਥਾਰਥ ਨਾਲੋਂ ਟੁੱਟਾ ਹੋਇਆ ਨਹੀਂ ਹੈ। ਤੁਸੀਂ ਕਹੋਗੇ ਮੈਂ ਮੁੱਖ ਮੁੱਦੇ ਤੋਂ ਔਝਲ ਗਿਆ ਹਾਂ। ਨਹੀਂ, ਹਰਗਿਜ਼ ਨਹੀਂ। ਇਹ ਵਿਸਥਾਰ ਤੇ ਪਿਛੋਕੜ ਦੱਸਣਾ ਏਸ ਲਈ ਜ਼ਰੂਰੀ ਸੀ ਕਿ ਅਸੀਂ ਇਤਿਹਾਸ ਦੇ ਮਹਾਨ ਸਿਰਜਕ ਤੱਕ ਪਹੁੰਚ ਸਕੀਏ ਤੇ ਏਸ ਸਿਰਜਣਾ ਦੀ ਇਤਿਹਾਸਕ ਮਹੱਤਤਾ ਨੂੰ ਪਛਾਣ ਸਕੀਏ।

ਏਸ ਤੋਂ ਪਹਿਲਾਂ ਕਿ ਮੈਂ ਨਾਮਧਾਰੀ ਇਤਿਹਾਸ ਦੀ ਗੱਲ ਕਰਾਂ, ਮੈਂ ਗੁਰਬਾਣੀ ਵਿੱਚ ਆਏ ਗੁਰਮੁਖ ਤੇ ਮਨਮੁੱਖ ਦੇ ਸੰਕਲਪ ਬਾਰੇ ਕੁਝ ਕਹਿਣਾ ਚਾਹਾਂਗਾ। ਉਹ ਇਹ ਦੱਸਣ ਲਈ ਕਿ ਜੋ ਗੁਰਮੁਖ ਕਰਦਾ ਹੈ ਜਾਂ ਕਰ ਸਕਦਾ ਹੈ, ਉਹ ਮਨਮੁੱਖ ਨਾ ਕਰਦਾ ਹੈ ਤੇ ਨਾ ਕਰ ਸਕਦਾ ਹੈ। ਅਸਲ 'ਚ ਗੁਰਮੁੱਖਤਾ ਤੇ ਮਨਮੁੱਖਤਾ ਦੋ ਤਰ੍ਹਾਂ ਦੀਆਂ ਤਰਜ਼ੇ ਜ਼ਿੰਦਗੀਆਂ ਹਨ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ—

ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ॥
ਅੰਤਰਿ ਕ੍ਰੋਧੁ ਜੂਐ ਮਤਿ ਹਾਰੀ॥
ਕੂੜੁ ਕੁਸਤੁ ਓਹੁ ਪਾਪ ਕਮਾਵੈ॥
ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ॥
ਅੰਨਾ ਬੋਲਾ ਖੁਇ ਉਝੜਿ ਪਾਇ॥
ਮਨਮੁਖੁ ਅੰਧਾ ਆਵੈ ਜਾਇ॥ (ਪੰਨਾ ੩੧੪)

ਅੱਗੇ ਜਾ ਕੇ ਤੀਜੀ ਪਾਤਸ਼ਾਹੀ ਪੰਨਾ ੩੬੪ ਉੱਤੇ ਮਨਮੁੱਖ ਨੂੰ "ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਣੇ" ਵੀ ਆਖਦੀ ਹੈ। ਇਸ ਤਰ੍ਹਾਂ ਮਨਮੁੱਖ ਝੂਠਾ, ਲੋਭੀ, ਅੰਨ੍ਹਾ, ਬੋਲਾ, ਕ੍ਰੋਧੀ, ਅਗਿਆਨ, ਹੰਕਾਰੀ, ਪਾਪੀ ਤੇ ਸੁਆਰਥੀ ਹੈ। ਇਹ ਇੱਕ ਤਰ੍ਹਾਂ ਦੀ ਜ਼ਿੰਦਗੀ ਹੈ ਤੇ ਦੂਜੀ ਯਾਨੀ ਗੁਰਮੁਖ ਦੀ ਤਰਜ਼ੇ ਜ਼ਿੰਦਗੀ ਇਸ ਤੋਂ ਐਨ ਉਲਟ।

ਤੁਸੀਂ ਕਹੋਗੇ ਕਿ ਮੈਂ ਫੇਰ ਵਾਧੂ ਵਿਸਥਾਰ ਵਿਚ ਚਲਿਆ ਗਿਆ ਹਾਂ। ਮੈਂ ਕਹਾਂਗਾ, ਤੁਹਾਡੀ ਇਹ ਗੱਲ ਵੀ ਸਹੀ ਨਹੀਂ ਕਿਉਂਕਿ ਜਦੋਂ ਮੈਂ ਨਾਮਧਾਰੀ ਇਤਿਹਾਸ ਦਾ ਜ਼ਿਕਰ ਕਰਾਂਗਾ ਤਾਂ ਸਾਡੇ ਸਾਹਮਣੇ ਗੁਰਮੁੱਖ ਤੇ ਮਨਮੁੱਖ ਦਾ ਸੰਕਲਪ ਹੋਣਾ ਬਹੁਤ ਜ਼ਰੂਰੀ ਹੋਵੇਗਾ।

ਨਾਮਧਾਰੀ ਇਤਿਹਾਸ ਦੀ ਗੱਲ ਗੁਰੂ ਨਾਨਕ ਤੋਂ ਸ਼ੁਰੂ ਕਰਨੀ ਪੈਂਦੀ ਹੈ। ਸਿੱਖ ਗੁਰੂ-ਸਾਹਿਬਾਨ ਦੀਆਂ ਮਹਾਨ, ਕ੍ਰਾਂਤੀਕਾਰੀ, ਕਰਾਮਾਤੀ ਤੇ ਉੱਚੀਆਂ-ਸੁੱਚੀਆਂ ਅਧਿਆਤਮਕ ਪ੍ਰਾਪਤੀਆਂ ਅਤੇ ਬੇ-ਮਿਸਾਲ ਸ਼ਹੀਦੀਆਂ ਦੇ ਸੰਦਰਭ ਵਿਚ ਹੀ ਨਾਮਧਾਰੀ ਇਤਿਹਾਸ ਤੱਕ ਪੁਜਿਆ ਜਾ ਸਕਦਾ ਹੈ।

ਗੁਰੂ ਨਾਨਕ ਕਿਸੇ ਰਾਜੇ-ਮਹਾਰਾਜੇ ਜਾਂ ਜਗੀਰਦਾਰ ਦੇ ਘਰ ਪੈਦਾ ਨਹੀਂ ਹੋਏ ਸਨ। ਉਹਨਾਂ ਸਾਧਾਰਨ ਪਰਿਵਾਰ ਵਿੱਚ ਅਵਤਾਰ ਧਾਰਿਆ। ਪਰ ਉਹ ਸਧਾਰਨ ਪਰਿਵਾਰ ਵਿੱਚ ਪੈਦਾ ਹੋਕੇ ਵੀ ਬਾਹਰੋਂ ਅੰਦਰੋਂ ਅਸਾਧਾਰਨ ਸ਼ਖਸੀਅਤ ਸਨ। ਆਤਮਕ ਤੇ ਅਧਿਆਤਮਕ ਪੱਖੋਂ ਪੂਰੇ-ਸੂਰੇ ਸਨ। ਗੁਰਬਾਣੀ ਵਿੱਚ ਆਏ ਗੁਰਮੁੱਖ ਦੇ ਸੰਕਲਪ 'ਤੇ ਪੂਰੇ ਉਤਰਦੇ ਸਨ। ਸਭ ਤੋਂ ਵੱਡੀ ਗੱਲ ਇਹ ਕਿ ਉਹਨਾਂ ਦੇ ਪੱਲੇ ਸੱਚ ਸੀ। ਸੱਚ ਬਾਰੇ ਗੁਰੂ ਜੀ ਦਾ ਕਥਨ ਹੈ—ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ (੯੫੩)। ਗੁਰੂ ਅਮਰਦਾਸ ਜੀ ਦਾ ਕਥਨ ਹੈ—ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ। (੧੨੪੯) ਏਸ ਤੋਂ ਵੀ ਮਹੱਤਵਪੂਰਨ ਗੱਲ ਇਹ ਹੈ ਕਿ—

ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ।
ਹਉਮੈ ਵਿਚਿ ਸੇਵਾ ਨ ਹੋਵਈ
ਤਾ ਮਨੁ ਬਿਰਥਾ ਜਾਇ। (ਗੁਰੂ ਅਮਰਦਾਸ-੫੬੦)

ਇਹ ਟੂਕਾਂ ਮੈਂ ਇਸ ਲਈ ਦਿੱਤੀਆਂ ਹਨ ਤਾਂ ਜੋ ਅਸੀਂ ਗੁਰੂ ਨਾਨਕ ਦੇ ਪੈਦਾ ਕੀਤੇ ਇਨਕਲਾਬੀ ਸਿੱਖੀ ਕਿਰਦਾਰ ਨੂੰ ਪੂਰੀ ਤਰ੍ਹਾਂ ਜਾਣ ਸਕੀਏ। ਸੋ ਕੁਲ ਮਿਲਾ ਕੇ ਗੁਰੂ ਨਾਨਕ ਦੇਵ ਜੀ ਕੋਲ ਸੱਚ ਸੀ, ਨਾਮ ਸੀ ਤੇ ਗੁਰਮੁਖਤਾ ਸੀ। ਇਹ ਗੁਣ ਸਿਰਫ਼ ਇਕ ਰੱਬੀ ਸ਼ਖਸੀਅਤ ਵਿੱਚ ਹੀ ਹੋ ਸਕਦੇ ਹਨ। ਨਤੀਜਾ? ਗੁਰੂ ਨਾਨਕ ਆਪਣੇ ਸਮੇਂ ਦੀ ਫਿਊਡਲ ਵਿਵਸਥਾ ਵਿੱਚ ਇਕ ਕਿਰਤੀ ਭਾਈ ਲਾਲੋ ਦਾ ਸਾਥ ਦਿੰਦੇ ਹਨ ਤੇ ਮਲਿਕ ਭਾਗੋ ਦੀ ਵਿਰੋਧਤਾ ਕਰਨ ਦਾ ਸਾਹਸ ਕਰਦੇ ਹਨ। ਇਹ ਦੋ ਜਮਾਤਾਂ ਵਿਚੋਂ ਇੱਕ ਨੂੰ ਚੁਣਨ ਦਾ ਮਸਲਾ ਸੀ। ਗੁਰੂ ਜੀ ਹੱਕ-ਹਲਾਲ ਨਾਲ ਕਮਾਈ ਭਾਈ ਲਾਲੋ ਦੀ ਰੁੱਖੀ-ਮਿੱਸੀ ਵਿਚੋਂ ਦੁੱਧ ਦਾ ਸੁਆਦ ਲੈਂਦੇ ਹਨ ਤੇ ਮਲਿਕ ਭਾਗੋ ਦੀ ਪਾਪ ਦੀ ਕਮਾਈ ਨਾਲ ਬਣਾਏ ਸੁਆਦੀ ਖਾਣਿਆਂ ਵਿਚੋਂ ਉਹਨਾਂ ਨੂੰ ਲੋਕਾਂ ਦਾ ਨਚੋੜਿਆ ਲਹੂ ਮਿਲਿਆ ਮਹਿਸੂਸ ਹੁੰਦਾ ਹੈ। ਏਹੀ ਸੱਚ, ਗੁਰਮੁਖਤਾ ਤੇ ਨਾਮ ਦੀ ਕਮਾਈ ਨੂੰ ਪੱਲੇ ਬੰਨ੍ਹ ਉਹ ਦੂਰ-ਦਰਾਜ਼ ਇਲਾਕਿਆਂ ਵਿਚ 'ਧਰਤ ਨੂੰ ਸੋਧਣ' ਦਾ ਜਤਨ ਕਰਦੇ ਹਨ। ਏਸ ਸੱਚ ਦੇ ਲੜ ਲੱਗ ਗੁਰੂ ਜੀ ਆਪਣੇ ਸਮੇਂ ਦੇ ਸਮਾਜੀ, ਧਾਰਮਿਕ, ਨੈਤਿਕ, ਰਾਜਨੀਤਿਕ, ਸਭਿਆਚਾਰਕ ਤੇ ਰਾਜਨੀਤਕ ਪੱਤਣ ਦਾ ਆਪਣੀ ਬਾਣੀ ਵਿੱਚ ਕਟਾਖ ਤੇ ਵਿਅੰਗਮਈ ਸ਼ਬਦਾਵਲੀ ਤੇ ਸ਼ੈਲੀ ਰਾਹੀਂ ਜ਼ਬਰਦਸਤ ਖੰਡਣ ਕਰਦੇ ਹਨ। ਰਾਜਿਆਂ ਨੂੰ 'ਸ਼ੀਂਹ' ਤੇ ਮੁਕੱਦਮਾਂ ਨੂੰ 'ਕੁੱਤੇ' ਆਖਦੇ ਹਨ। ਉਹ ਸਮੇਂ ਦਾ ਚਿੱਤਰ ਇਸ ਤਰ੍ਹਾਂ ਪੇਸ਼ ਕਰਦੇ ਹਨ—

ਮਾਣਸ ਖਾਣੇ ਕਰਹਿ ਨਿਵਾਜ॥
ਛੁਰੀ ਵਗਾਇਨਿ ਤਿਨ ਗਲਿ ਤਾਗ॥ (੪੭੧)

ਜਾਂ

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥
(੪੬੮-੬੯)

ਸੋ ਇਹ ਸੀ ਸਿੱਖ ਕਿਰਦਾਰ ਜਿਸਦੇ ਪੱਲੇ ਸੱਚ ਸੀ, ਨਿਡਰਤਾ ਸੀ ਅਤੇ ਚੰਗੇ ਨੂੰ ਚੰਗਾ ਤੇ ਮਾੜੇ ਨੂੰ ਮਾੜਾ ਕਹਿਣ ਦਾ ਸਾਹਸ ਸੀ। ਏਸੇ ਕਿਰਦਾਰ ਦੀ ਸੱਚਾਈ ਤੇ ਮਹਾਨਤਾ ਨੂੰ ਮੁੱਖ ਰੱਖਕੇ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦੁਰ ਜੀ ਨੂੰ ਪਰ-ਸੁਆਰਥ ਲਈ ਸ਼ਹੀਦੀਆਂ ਦੇਣੀਆਂ ਪਈਆਂ। ਛੇਵੇਂ ਪਾਤਸ਼ਾਹ ਨੇ ਪੀਰੀ ਦੀ ਤਲਵਾਰ ਨਾਲ ਮੀਰੀ ਦੀ ਤਲਵਾਰ ਨੂੰ ਜੋੜਕੇ ਇਸ ਇਨਕਲਾਬੀ ਸਿੱਖੀ ਕਿਰਦਾਰ ਨੂੰ ਇਕ ਨਵਾਂ ਰੂਪ ਦਿੱਤਾ। ਅਰਥਾਤ ਅਧਿਆਤਮਕ ਸੁੱਚਤਾ ਤੇ ਰੱਬੀ ਸ਼ਖਸੀਅਤ ਦੇ ਨਾਲ ਨਾਲ ਅਨਿਆਂ ਤੇ ਅਤਿਆਚਾਰ ਵਿਰੁੱਧ ਸੰਘਰਸ਼ ਕਰਨਾ ਵੀ ਜਾਇਜ਼ ਹੈ। ਵੈਸਾਖੀ ੧੬੯੯ ਈ. ਨੂੰ ਦਸਵੇਂ ਪਾਤਸ਼ਾਹ ਨੇ ਸਿੱਖੀ ਕਿਰਦਾਰ ਨੂੰ ਸਿੰਘੀ ਕਿਰਦਾਰ ਦਾ ਰੂਪ ਦੇ ਕੇ ਇਤਿਹਾਸਕ ਪੱਖੋਂ ਇੱਕ ਅਸਲੋਂ ਹੀ ਇਨਕਲਾਬੀ ਕਿਰਦਾਰ ਨੂੰ, ਸੁਰਮਤਾਈ ਬਖਸ਼ ਕੇ, ਪੰਜ ਪਿਆਰਿਆਂ ਨੂੰ ਸਾਜਕੇ ਇੱਕ ਜੁਝਾਰੂ ਕਿਰਦਾਰ ਨੂੰ ਸਾਹਮਣੇ ਲਿਆਂਦਾ। ਗੁਰੂ ਗੋਬਿੰਦ ਸਿੰਘ ਦੀਆਂ ਲਾਸਾਨੀ ਕੁਰਬਾਨੀਆਂ ਦੀ ਸੰਸਾਰ ਦੇ ਇਤਿਹਾਸ ਵਿੱਚ ਇੱਕ ਵੀ ਮਿਸਾਲ ਨਹੀਂ ਹੈ। ਦਸਵੇਂ ਪਾਤਸ਼ਾਹ ਦੇ ਇਸ ਕਰਾਮਾਤੀ ਇਤਿਹਾਸਕ ਤੇ ਇਨਕਲਾਬੀ ਕਿਰਦਾਰ ਦੀ ਪ੍ਰੇਰਨਾ ਤੇ ਇੱਕ ਵੱਖਰੇ ਇਤਿਹਾਸਕ ਸੰਦਰਭ ਵਿੱਚ ਨਾਮਧਾਰੀ ਇਤਿਹਾਸ ਦਾ ਜਨਮ ਹੋਣਾ ਲਾਜ਼ਮੀ ਹੋ ਗਿਆ ਸੀ।

ਸਿੱਖ ਗੁਰੂ ਸਾਹਿਬਾਨ ਦੇ ਸਿਰਜੇ ਹੋਏ ਇਨਕਲਾਬੀ ਸਿੱਖੀ ਕਿਰਦਾਰ ਨੇ ਪੰਜਾਬ ਵਿੱਚ ਸਿੱਖ-ਰਾਜ ਕਾਇਮ ਕਰਨ ਵਿਚ ਪੂਰਾ ਸਹਿਯੋਗ ਦਿੱਤਾ। ਇਹ ਠੀਕ ਹੈ ਸਿੱਖ ਅੱਡ-ਅੱਡ ਮਿਸਲਾਂ ਵਿੱਚ ਵੰਡੇ ਹੋਏ ਸਨ। ਇਹ ਵੀ ਠੀਕ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਇਹਨਾਂ ਮਿਸਲਾਂ ਨੂੰ ਹਰਾ ਕੇ ਸਿੱਖ ਰਾਜ ਦੀ ਨੀਂਹ ਰੱਖੀ ਸੀ। ਰਾਜ ਬਣੇ ਬਣਾਏ ਝੋਲੀਆਂ ਵਿੱਚ ਨਹੀਂ ਪੈਂਦੇ। ਕਿਸੇ ਵੀ ਰਾਜ ਦੀ ਹੋਂਦ ਦਾ ਇੱਕ ਇਤਿਹਾਸਕ ਪਿਛੋਕੜ ਹੁੰਦਾ ਹੈ। ਮਹਾਰਾਜਾ ਰਣਜੀਤ ਸਿੰਘ ਕੋਲ ਉਹ ਇਤਿਹਾਸਕ ਪਿਛੋਕੜ ਸੀ। ਮਹਾਰਾਜਾ ਰਣਜੀਤ ਸਿੰਘ ਭਾਵੇਂ ਧਾਰਮਿਕ ਪੱਖ ਪੱਖ-ਪਾਤੀ ਨਹੀਂ ਸੀ ਪਰ ਉਹਨੇ ਆਪਣੇ ਰਾਜ ਵਿੱਚ ਸਿੱਖੀ ਸਭਿਆਚਾਰ ਦੀ ਸਲਾਮਤੀ ਲਈ ਕੋਈ ਕਸਰ ਨਹੀਂ ਸੀ ਛੱਡੀ। ੧੮੩੯ ਈ: ਰਣਜੀਤ ਸਿੰਘ ਦੀ ਮੌਤ ਹੋ ਗਈ। ਉਸ ਦੀ ਮੌਤ ਪਿੱਛੋਂ ਸਿੱਖਾਂ ਤੇ ਅੰਗਰੇਜ਼ਾਂ ਦੀਆਂ ਤਿੰਨ ਲੜਾਈਆਂ ਹੋਈਆਂ। ਸਿੱਖਾਂ ਨੇ ਤਿੰਨੇ ਲੜਾਈਆਂ ਵਿੱਚ ਹਾਰ ਖਾਧੀ। ੧੮੪੯ ਈ. ਵਿੱਚ ਪੰਜਾਬ ਨੂੰ ਵੀ ਅੰਗਰੇਜ਼ੀ ਰਾਜ ਵਿੱਚ ਸ਼ਾਮਲ ਕਰ ਲਿਆ। ਨਾਮਧਾਰੀ ਇਨਕਲਾਬੀ ਅੰਦੋਲਨ ਨੂੰ ਜਨਮ ਦੇਣ ਵਾਲੇ ਬਾਬਾ ਰਾਮ ਸਿੰਘ ਜੀ ਵੀ ਮਹਾਰਾਜਾ ਰਣਜੀਤ ਸਿੰਘ ਦੀ ਕੰਵਰ ਨੌਨਿਹਾਲ ਸਿੰਘ ਰਜਮੈਂਟ ਵਿੱਚ ਨੌਕਰੀ ਕਰਦੇ ਸਨ। ਲੜਾਈਆਂ ਵਿੱਚ ਸਿੱਖਾਂ ਦੀ ਹਾਰ ਤੇ ਸਿੱਖ ਜਰਨੈਲਾਂ ਦੀ ਗੱਦਾਰੀ ਤੋਂ ਦੁੱਖੀ ਹੋਕੇ ਉਹਨਾਂ ਨੌਕਰੀ ਛੱਡ ਦਿੱਤੀ ਤੇ ਬਾਬਾ ਬਾਲਕ ਸਿੰਘ ਦੀ ਅਸ਼ੀਰਵਾਦ ਨਾਲ ਵਰੋਸਾਏ ਹੋਏ ਉਹ ਆਪਣੇ ਪਿੰਡ ਭੈਣੀ ਸਾਹਿਬ ਪਹੁੰਚ ਗਏ।

ਬਾਬਾ ਰਾਮ ਸਿੰਘ ਵੀ ਕਿਰਤੀ ਪਰਿਵਾਰ ਵਿੱਚ ਪੈਦਾ ਹੋਏ ਸਨ। ਉਹ ਵੀ ਸਾਧਾਰਨ ਹੁੰਦੇ ਹੋਏ ਅਸਾਧਾਰਨ ਸਨ। ਗੁਰਮੁੱਖਤਾ ਤੇ ਸੱਚ ਉਹਨਾਂ ਦੇ ਪੱਲੇ ਵੀ ਸੀ। ਮਹਾਨਤਾ ਤੇ ਰੱਬੀ ਸ਼ਖਸੀਅਤ ਦੇ ਵੀ ਇਹ ਮਾਲਕ ਸਨ। ਇਹ ਮਹਾਨਤਾ, ਇਹ ਗੁਰਮੁਖਤਾ, ਇਹ ਸੱਚ ਤੇ ਸਿੱਖ ਇਤਿਹਾਸ ਦੀ ਅਲੌਕਿਕ ਪੁਨਰ-ਸਿਰਜਣਾ ਲੋਕਾਂ ਦੇ ਸਾਹਮਣੇ ਉਦੋਂ ਆਈ ਜਦੋਂ ਉਹਨਾਂ ਨੇ ੧੮੫੭ ਈ. ਦੇ ਵਿਸਾਖੀ ਵਾਲੇ ਦਿਨ ਤਿਕੋਨਾ ਚਿੱਟਾ ਝੰਡਾ ਲਹਿਰਾ ਕੇ ਭੈਣੀ ਸਾਹਿਬ ਵਿਖੇ ਇੱਕ ਬੇ-ਦਾਗ, ਸਫੇਦ ਤੇ ਸਾਫ-ਸਫਾਫ ਨਾਮਧਾਰੀ ਕਿਰਦਾਰ ਨੂੰ ਜਨਮ ਦਿੱਤਾ। ਪਰ ਤੁਸੀਂ ਪੁੱਛ ਸਕਦੇ ਹੋ ਕਿ ਸਤਿਗੁਰੂ ਰਾਮ ਸਿੰਘ ਨੂੰ ਅਜਿਹਾ ਕਰਾਮਾਤੀ ਕਦਮ ਚੁੱਕਣ ਦੀ ਲੋੜ ਕਿਉਂ ਪਈ ?

ਜਿਵੇਂ ਮੈਂ ਉਪਰ ਦੱਸ ਆਇਆ ਹਾਂ ਕਿ ੧੮੪੯ ਈ. ਵਿੱਚ ਪੰਜਾਬ ਨੂੰ ਵੀ ਅੰਗਰੇਜ਼ੀ ਰਾਜ ਵਿੱਚ ਸ਼ਾਮਲ ਕਰ ਲਿਆ ਸੀ। ਅੰਗਰੇਜ਼ੀ ਰਾਜ ਨੇ ਆਉਂਦਿਆਂ ਹੀ ਉਹ ਸਾਰੇ ਨਿਯਮ-ਕਾਨੂੰਨ ਭੰਗ ਕਰ ਦਿੱਤੇ ਜਿਹੜੇ ਮਹਾਰਾਜਾ ਰਣਜੀਤ ਸਿੰਘ ਨੇ ਸਿੱਖੀ ਕਿਰਦਾਰ ਤੇ ਸਿੱਖੀ ਸਭਿਆਚਾਰ ਦੀ ਬਰਕਰਾਰੀ ਲਈ ਲਾਗੂ ਕੀਤੇ ਹੋਏ ਹਨ। ਸੱਚ ਤਾਂ ਇਹ ਹੈ ਕਿ ੧੮੪੯ ਈ. ਤੋਂ ਲੈ ਕੇ ੧੮੫੭ ਈ. ਦੀ ਵਿਸਾਖੀ ਤੋਂ ਪਹਿਲਾਂ ਪਹਿਲਾਂ ਸਿੱਖੀ ਧਰਮ, ਸਿੱਖ ਕਲਚਰ ਤੇ ਸਿੱਖੀ ਵਿਰਾਸਤ ਤਹਿਸ਼-ਨਹਿਸ਼ ਹੋ ਚੁੱਕੀ ਸੀ। ਇਹ ਹੀਣਤਾ ਭਰਿਆ ਪਤਨ ਸਹਿਣਸ਼ੀਲਤਾ ਤੋਂ ਬਾਹਰ ਸੀ। ਏਸੇ ਸਿੱਖੀ ਸਭਿਆਚਾਰ ਨੂੰ ਦੇਖਕੇ ਬਾਬਾ ਰਾਮ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੀ ਪ੍ਰੇਰਨਾ ਨੂੰ ਸਨਮੁੱਖ ਰੱਖਕੇ ਇੱਕ ਗੁਰਮੁੱਖ, ਯੋਧੇ, ਨਿਡਰ ਤੇ ਸੱਚੇ-ਸੁੱਚੇ ਕਿਰਦਾਰ ਨੂੰ ਸਿੱਖ ਇਤਿਹਾਸ ਦੇ ਖੇਤਰ ਵਿੱਚ ਲਿਆ ਖੜ੍ਹਾ ਕੀਤਾ। ਜਿਵੇਂ ਮੈਂ ਉਪਰ ਲਿਖ ਆਇਆ ਹਾਂ ਕਿ ਮਹਾਨ ਇਤਿਹਾਸ ਦੀ ਸਿਰਜਣਾ ਲਈ ਕਿਸੇ ਮਹਾਨ, ਉੱਚੀ-ਸੁੱਚੀ, ਨਿਰਭੈ ਤੇ ਨਿਡਰ ਸ਼ਖਸੀਅਤ ਦੀ ਲੋੜ ਹੁੰਦੀ ਹੈ, ਏਸੇ ਤਰ੍ਹਾਂ ਅਸਲੋਂ ਨਿੱਘਰ ਚੁੱਕੇ ਇਤਿਹਾਸਕ ਕਿਰਦਾਰ ਨੂੰ ਪੁਨਰ ਸੁਰਜੀਤ ਕਰਨ ਲਈ ਵੀ ਓਹੋ ਜੇਹੀ ਵੀ ਮਹਾਨ ਤੇ ਰੱਬੀ ਸ਼ਖਸੀਅਤ ਦੀ ਲੋੜ ਹੁੰਦੀ ਹੈ, ਇਹ ਸਖਸੀਅਤ ਸਤਿਗੁਰੂ ਰਾਮ ਸਿੰਘ ਜੀ ਕੋਲ ਸੀ। ਇੱਕ ਹੋਰ ਭੁਲੇਖੇ ਤੋਂ ਵੀ ਮੈਂ ਪਾਠਕਾਂ ਨੂੰ ਮੁਕਤ ਕਰਨਾ ਜ਼ਰੂਰੀ ਸਮਝਦਾ ਹਾਂ। ਜਿਵੇਂ ੧੬੯੯ ਈ. ਦੀ ਵਿਸਾਖੀ ਉੱਤੇ ਪੰਜ ਪਿਆਰਿਆਂ ਦੇ ਸਿੰਘੀ ਸਰੂਪ ਨੇ ਤੁਰੰਤ ਜ਼ੁਲਮ ਜਾਂ ਅਨਿਆਂ ਦਾ ਖਾਤਮਾ ਨਹੀਂ ਕੀਤਾ ਸੀ, ਏਸੇ ਤਰ੍ਹਾਂ ੧੮੫੭ ਈ. ਵਿੱਚ ਪੈਦਾ ਹੋਏ ਨਾਮਧਾਰੀ ਕਿਰਦਾਰ ਕੋਲ ਵੀ ਕੋਈ ਜਾਦੂ ਨਹੀਂ ਸੀ ਕਿ ਅੰਗਰੇਜ਼ੀ ਰਾਜ ਤੋਂ ਤੁਰੰਤ ਆਜ਼ਾਦੀ ਮਿਲ ਜਾਂਦੀ। ਇਹ ਤਾਂ ਇਕ ਲੰਬਾ ਤੇ ਇਨਕਲਾਬੀ ਸੰਘਰਸ਼ ਸੀ ਜਿਸ ਨੇ ਜਿਥੇ ਇਸ ਨਾਮਧਾਰੀ ਕਿਰਦਾਰ ਦੀ ਸੂਰਮਤਾਈ ਦੀ ਪਰਖ ਕਰਨੀ ਸੀ, ਉਥੇ ਸਤਿਗੁਰੂ ਰਾਮ ਸਿੰਘ ਦੀ ਮਹਾਨਤਾ, ਉਹਨਾਂ ਦੇ ਸਿਰੜ ਤੇ ਦ੍ਰਿੜਤਾ ਨੂੰ ਪ੍ਰਤੱਖ ਰੂਪ ਵਿਚ ਲੋਕਾਂ ਦੇ ਸਾਹਮਣੇ ਲਿਆਉਣਾ ਸੀ।

ਮੇਰੇ ਸਾਹਮਣੇ ਨਾਮਧਾਰੀ ਇਤਿਹਾਸ ਸੰਬੰਧੀ ਅੰਗਰੇਜ਼ੀ ਵਿੱਚ ਲਿਖੀਆਂ ਦੋ ਪੁਸਤਕਾਂ ਪਈਆਂ ਹਨ। ਇਕ ਹੈ– Rebels Against the Britishg Empire. (Guru Ram Singh and the Kuka Sikhs) ਇਹ ਪੁਸਤਕ ਭਾਈ ਨਾਹਰ ਸਿੰਘ ਅਤੇ ਭਾਈ ਕਿਰਪਾਲ ਸਿੰਘ ਦੀ ਲਿਖੀ ਹੋਈ ਹੈ। ਦੂਜੀ ਪੁਸਤਕ ਹੈ : (Kuka Movemenr. Freedom Struggle in Punjab) ਇਹ ਪੁਸਤਕ ਜਸਵਿੰਦਰ ਸਿੰਘ ਦੀ ਲਿਖੀ ਹੋਈ ਹੈ। ਨਾਮਧਾਰੀ ਇਤਿਹਾਸ ਦੇ ਸੰਕਲਪ, ਸੰਦਰਭ ਤੇ ਪਿਛੋਕੜ ਵਿੱਚ ਮੈਂ ਇਹਨਾਂ ਦੋਹਾਂ ਪੁਸਤਕਾਂ ਦੇ ਨਾਵਾਂ ਨਾਲ ਮੱਤ-ਭੇਦ ਰਖਦਾ ਹਾਂ। ਮੈਂ 'ਵਰਿਆਮ' ਵਿੱਚ ਛਪੇ ਆਪਣੇ ਕੁਝ ਲੇਖਾਂ ਵਿੱਚ ਇਹ ਸਪਸ਼ਟ ਕਰ ਚੁੱਕਾ ਹਾਂ ਕਿ ਸੁਧਾਰਵਾਦੀ, ਬਾਗ਼ੀ ਤੇ ਇਨਕਲਾਬੀ ਵਿੱਚ ਬੜਾ ਫ਼ਰਕ ਹੁੰਦਾ ਹੈ। ਦੁਹਰਾਉਂਦੇ ਦੋਸ਼ ਦੇ ਬਾਵਜੂਦ ਮੈਂ ਕਹਿਣਾ ਚਾਹਾਂਗਾ : ਸੁਧਾਰਵਾਦੀ ਸਿਰਫ਼ ਗੰਢ-ਤੁੱਪ ਕਰਦਾ ਹੈ। ਬੂਟਾਂ ਦੇ ਸੋਲ ਉੱਖੜ ਗਏ, ਸੁਰੇਸ਼ ਲੁਆ ਕੇ ਜਾਂ ਕਿੱਲ ਠੁੱਕਾ ਕੇ ਠੀਕ ਕਰਵਾ ਲਏ। ਬਾਗ਼ੀ ਸਿਰਫ਼ 'ਨਾਂਹ' ਕਹਿਣਾ ਜਾਣਦਾ ਹੈ ਅਰਥਾਤ ਉਹ ਗਲਤ ਕੀਮਤਾਂ ਜਾਂ ਗ਼ਲਤ ਗੱਲਾਂ ਨੂੰ ਨਹੀਂ ਮੰਨਦਾ। ਉਹਦਾ ਰੋਸ 'ਨਾਂਹ' ਤੀਕ ਹੀ ਸੀਮਿਤ ਰਹਿੰਦਾ ਹੈ। ਇਨਕਲਾਬੀ ਨਵੀਆਂ ਕੀਮਤਾਂ, ਨਵੀਂ ਸਮਾਜਕ ਵਿਵਸਥਾ ਜਾਂ ਕਿਸੇ ਨਵੇਂ ਕਿਰਦਾਰ ਨੂੰ ਪੈਦਾ ਕਰਦਾ ਹੈ ਤੇ ਪੁਰਾਣੀਆਂ ਕੀਮਤਾਂ ਜਾਂ ਪੁਰਾਣੀ ਸਮਾਜਕ ਵਿਵਸਥਾ ਨੂੰ ਲੀਰੋ-ਲੀਰ ਕਰ ਦਿੰਦਾ

ਹੈ। ਇਤਿਹਾਸਕਤਾ ਦਾ ਸੱਚ ਜਾਂ ਸੱਚ ਦੀ ਇਤਿਹਾਸਕਤਾ ਇਕ ਨਵਾਂ ਤੇ ਵੱਖਰਾ ਰੂਪ ਧਾਰਕੇ ਸਾਡੇ ਸਾਹਮਣੇ ਆਉਂਦੀ ਹੈ। ਸੋ ਏਸ ਪੱਖ ਮੈਂ ਅੰਗਰੇਜ਼ੀ ਰਾਜ ਵਿਰੁੱਧ ਨਾਮਧਾਰੀ ਅੰਦੋਲਨ ਨੂੰ ਬਾਗੀ ਨਹੀਂ ਸਗੋਂ ਇਨਕਲਾਬੀ ਅੰਦੋਲਨ ਕਹਿਣਾ ਉਚਿੱਤ ਸਮਝਦਾ ਹਾਂ। ਜਸਵਿੰਦਰ ਸਿੰਘ ਕੂਕਾ ਅੰਦੋਲਨ ਨੂੰ ਪੰਜਾਬ ਵਿੱਚ ਹੋਏ ਆਜ਼ਾਦੀ ਦੇ ਸੰਘਰਸ਼ ਦਾ ਨਾਂ ਦਿੰਦਾ ਹੈ ਜਦੋਂਕਿ ਇਹ ਅੰਦੋਲਨ ਭਾਰਤ ਦੀ ਪਹਿਲੀ ਆਜ਼ਾਦੀ ਦੀ ਲੜਾਈ ਸੀ। ਹਾਂ, ੧੮੫੭ ਈ. ਦਾ ਗ਼ਦਰ ਕਿਉਂਕਿ ਰਾਜਿਆਂ-ਮਹਾਰਾਜਿਆਂ ਜਾਂ ਫੌਜ ਦੇ ਕੁਝ ਹਿੱਸੇ ਤੱਕ ਮਹਿਦੂਦ ਸੀ, ਏਸ ਨੂੰ ਬਾਗ਼ੀਆਨਾ ਸੰਘਰਸ਼ ਕਹਿਣਾ ਵਧੇਰੇ ਸਹੀ ਹੋਵੇਗਾ। ਏਸ ਤੋਂ ਪਹਿਲਾਂ ਕਿ ਮੈਂ ਆਪਣੀ ਸੂਝ-ਸਮਝ ਅਨੁਸਾਰ ਨਾਮਧਾਰੀ ਇਤਿਹਾਸ ਨਾਲ ਬੇ-ਇਨਸਾਫ਼ੀ ਦੀ ਗੱਲ ਕਰਾਂ, ਮੈਂ ੨੬ ਜੁਲਾਈ ਤੋਂ ਪਹਿਲੀ ਅਗਸਤ ੨੦੦੧, ਦੇ 'ਸਤਿਜੁਗ' ਦੇ ਮੁੱਖ ਪੰਨੇ ਉੱਤੇ ਛਪੇ ਆਸਿਫ਼ ਸ਼ਾਹਕਾਰ ਦੇ ਇਹਨਾਂ ਸ਼ਬਦਾਂ ਵੱਲ ਪਾਠਕਾਂ ਦਾ ਧਿਆਨ ਦੁਆਣਾ ਚਾਹਾਂਗਾ : "ਸਤਿਗੁਰੂ ਰਾਮ ਸਿੰਘ ਜੀ ਕੇਵਲ ਨਾਮਧਾਰੀ ਸਿੱਖਾਂ ਦੇ ਹੀ ਗੁਰੂ ਨਹੀਂ ਸਗੋਂ ਸਾਰਿਆਂ ਦੇ ਗੁਰੂ ਸਨ।.........ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਮਲੇਰਕੋਟਲੇ ਵਾਲੇ ਸ਼ਹੀਦਾਂ ਬਾਰੇ ਗੱਲ ਕਰਦਿਆਂ ਆਸਿਫ਼ ਸ਼ਾਹਕਾਰ ਨੇ ਕਿਹਾ ਕਿ ਨਾਮਧਾਰੀ ਸ਼ਹੀਦ ਕੇਵਲ ਪੰਜਾਬ ਦੇ ਨਹੀਂ, ਭਾਰਤ ਦੇ ਨਹੀਂ ਸਗੋਂ ਉਹ ਪਾਕਿਸਤਾਨ ਦੇ ਵੀ ਸ਼ਹੀਦ ਹਨ। ਏਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਨਾਮਧਾਰੀਆਂ ਦੇ ਹੀ ਗੁਰੂ ਨਹੀਂ ਸਗੋਂ ਉਹ ਸਾਰੇ ਪੰਜਾਬੀਆਂ ਦੇ ਗੁਰੂ ਹਨ ਚਾਹੇ ਉਹ ਅਕਾਲੀ ਸਿੱਖ ਹੈ, ਨਾਮਧਾਰੀ ਹੈ, ਰਾਧਾ ਸੁਆਮੀ ਹੈ, ਨਿਰੰਕਾਰੀ ਹੈ ਜਾਂ ਕਿਸੇ ਮੱਤ ਦਾ ਪੰਜਾਬੀ ਹੈ ਭਾਵੇਂ ਮੁਸਲਮਾਨ ਹੀ ਕਿਉਂ ਨਾ ਹੋਵੇ, ਉਹ ਸਾਰੀ ਇਨਸਾਨੀਅਤ ਦੀ ਮਲਕੀਅਤ ਹਨ" (ਪੰਨਾ ੬)-ਗੁਰਦੀਪ ਸਿੰਘ ਨਾਮਧਾਰੀ।

ਮੈਨੂੰ ਆਸਿਫ਼ ਸ਼ਾਹਕਾਰ ਦੇ ਇਹ ਵਿਚਾਰ ਪੜ੍ਹਕੇ ਬੜੀ ਖ਼ੁਸ਼ੀ ਤੇ ਸੰਤੁਸ਼ਟੀ ਹੋਈ। ਮੈਨੂੰ ਉਹਦੇ ਇਹ ਵਿਚਾਰ ਮਨੁੱਖੀ ਤੇ ਇਤਿਹਾਸਕ ਪੱਖ ਤੋਂ ਬੜੇ ਸਹੀ ਤੇ ਸਾਰਥਕ ਲੱਗੇ। ਗੱਲ ਬੜੀ ਸਿੱਧੀ ਤੇ ਸਪਸ਼ਟ ਹੈ : ਮਹਾਨਤਾ ਤੇ ਮਨੁੱਖਤਾ ਨੂੰ ਵੰਡਿਆ ਨਹੀਂ ਜਾ ਸਕਦਾ। ਸਰਬੱਤ ਦੇ ਭਲੇ ਲਈ ਜਾਂ ਦੇਸ-ਕੌਮ ਦੀ ਆਜ਼ਾਦੀ ਲਈ ਲੜਣ ਵਾਲਾ ਸੰਸਾਰ ਦਾ ਨਾਇਕ ਹੁੰਦਾ ਹੈ। ਪਰ ਮੇਰਾ ਅੰਦਾਜ਼ਾ ਹੈ ਕਿ ਆਸਿਫ਼ ਸ਼ਾਹਕਾਰ ਨੇ ਨਾਮਧਾਰੀ ਇਤਿਹਾਸਕਤਾ ਦੇ ਸੱਚ ਨੂੰ ਵਧੇਰੇ ਡੂੰਘਾਈ ਤੇ ਗੰਭੀਰਤਾ ਨਾਲ ਪੜ੍ਹਿਆ ਨਹੀਂ ਜਾਪਦਾ।

ਮੈਂ ਨਾਮਧਾਰੀ ਇਤਿਹਾਸ ਨਾਲ ਬੇ-ਇਨਸਾਫ਼ੀ ਦੀ ਗੱਲ ਕਰ ਰਿਹਾ ਹਾਂ ਕਿਉਂਕਿ ਜਿੰਨੇ ਵਿਸ਼ਾਲ ਤੇ ਵਸੀਹ ਪੱਧਰ ਉੱਤੇ ਸਤਿਗੁਰੂ ਜੀ ਨੇ ਮਹਾਨ ਪ੍ਰਾਪਤੀਆਂ ਉਸ ਸਮੇਂ ਦੇ ਇਤਿਹਾਸਕ ਵਾਤਾਵਰਣ ਵਿੱਚ ਕੀਤੀਆਂ, ਸੰਸਾਰ ਦੇ ਇਤਿਹਾਸ ਵਿਚ ਇਸ ਦੀਆਂ ਬਹੁਤ ਘੱਟ ਮਿਸਾਲਾਂ ਮਿਲਦੀਆਂ ਹਨ। ਸਤਿਗੁਰੂ ਰਾਮ ਸਿੰਘ ਕੋਲ ਹਥਿਆਰਾਂ ਦਾ ਭੰਡਾਰ ਨਹੀਂ ਸੀ। ਲਾਠੀਆਂ-ਸੋਟਿਆਂ ਨਾਲ ਭਾਵੇਂ ਨਾਮਧਾਰੀ ਵੀਰ ਲੜਣ-ਭਿੜਣ ਦੀਆਂ ਵਿਧੀਆਂ ਤੇ ਸਰਗਰਮੀਆਂ ਵਿੱਚ ਮਸਰੂਫ਼ ਰਹਿੰਦੇ ਸਨ ਪਰ ਉਹਨਾਂ ਕੋਲ ਅੰਗਰੇਜ਼ੀ ਸਰਕਾਰ ਵਾਂਗ ਕੋਈ ਸਿੱਖੀ-ਸਿਧੀ ਫੌਜ ਨਹੀਂ ਸੀ। ਫੇਰ ਉਹਨਾਂ ਦੇ ਨਾਲ ਕੌਣ ਸਨ ? ਜਨ-ਸਾਧਾਰਨ ਤੇ ਕਿਰਤੀਕਾਮੇ। ਤਾਂ ਵੀ ਅੰਗਰੇਜ਼ੀ ਸਰਕਾਰ ਨੂੰ ਬਾਬਾ ਰਾਮ ਸਿੰਘ ਦੀ ਹਰ ਹਰਕਤ ਤੋਂ ਆਜ਼ਾਦੀ ਲਈ ਅੰਦੋਲਨੋਂ ਦਾ ਡਰ ਲੱਗਿਆ ਰਹਿੰਦਾ ਸੀ। ਇੱਕ ਗੱਲ ਹੋਰ ਵੀ ਸਪਸ਼ਟ ਕਰਨ ਵਾਲੀ ਹੈ। ਬਾਬਾ ਰਾਮ ਸਿੰਘ ਜੀ ਦੇ ਸਮੇਂ ਦਾ ਇਤਿਹਾਸਕ ਵਾਤਾਵਰਣ ਗੁਰੂ ਸਾਹਿਬਾਨ ਦੇ ਸਮਿਆਂ ਦੇ ਇਤਿਹਾਸਕ ਵਾਤਾਵਰਣ ਨਾਲੋਂ ਵੱਖਰਾ ਸੀ। ਗੁਰੂ ਸਾਹਿਬਾਨ ਨੇ ਵੀ ਆਪਣੇ ਸਮੇਂ ਦੇ ਅਤਿਆਚਾਰ ਵਿਰੁੱਧ ਸੰਘਰਸ਼ ਹੀ ਨਹੀਂ ਸੀ ਕੀਤਾ ਸਗੋਂ ਸ਼ਹੀਦੀਆਂ ਪ੍ਰਾਪਤ ਕੀਤੀਆ ਸ਼ਨ। ਹਜ਼ਾਰਾਂ ਸਿੰਘ ਸ਼ਹੀਦ ਹੋਏ। ਸਿੰਘਾਂ ਦੇ ਸਿਰਾਂ ਦੇ ਮੁੱਲ ਪਏ। ਗੁਰੂ ਸਾਹਿਬਾਨ ਦੇ ਸਮੇਂ ਇਹ ਸੰਘਰਸ਼ ਕਿਸੇ ਧਰਮ ਜਾਂ ਕਿਸੇ ਵਿਅਕਤੀ ਵਿਰੁੱਧ ਨਹੀਂ ਸੀ। ਇਹ ਤਾਂ ਅੱਤਿਆਚਾਰੀ ਦੁਰਾਚਾਰੀ ਤੇ ਵਿਭਚਾਰੀ ਵਿਵਸਥਾ ਵਿਰੁੱਧ ਜਮਾਤੀ ਟਕਰਾਓ ਸੀ। ਜੇ ਇਹ ਸਿਰਫ਼ ਧਰਮਾਂ ਦੀ ਲੜਾਈ ਹੁੰਦੀ ਤਾਂ ਪਹਾੜੀ ਹਿੰਦੂ ਰਾਜੇ ਗੁਰੂ ਗੋਬਿੰਦ ਸਿੰਘ ਜੀ ਨਾਲ ਯੁੱਧ ਨਾ ਕਰਦੇ। ਨਾ ਹੀ ਦੋ ਮੁਸਲਮਾਨ ਬੜੇ ਔਖੇ ਸਮੇਂ ਗੁਰੂ ਜੀ ਦੀ ਸਹਾਇਤਾ ਕਰਨ ਅੱਗੇ ਆਉਂਦੇ। ਗੁਰੂ ਜੀ ਨੂੰ ਬੇ-ਦਾਅਵਾ ਦੇਣ ਵਾਲੇ ਵੀ ਸਿੰਘ ਸਨ। ਇਹ ਵੱਖਰੀ ਗੱਲ ਹੈ ਕਿ ਉਹਨਾਂ ਸ਼ਹੀਦੀਆਂ ਦੇ ਕੇ ਆਪਣੀ ਭੁੱਲ ਨੂੰ ਬਖ਼ਸ਼ਵਾਇਆ।

ਪਰ ਸਤਿਗੁਰੂ ਰਾਮ ਸਿੰਘ ਵੇਲੇ ਦਾ ਇਤਿਹਾਸਕ ਵਾਤਾਵਰਣ ਇਸ ਤੋਂ ਘੱਟ ਗੰਭੀਰ ਨਹੀਂ ਸੀ। ਇਹ ਅਸਲੋਂ ਵੱਖਰਾ ਵੀ ਸੀ। ਸਤਿਗੁਰੂ ਜੀ ਦੇ ਸਮੇਂ ਅੰਗਰੇਜ਼ ਪੂਰੀ ਤਰ੍ਹਾਂ ਪੰਜਾਬ ਉੱਤੇ ਕਾਬਜ਼ ਹੋ ਚੁੱਕੇ ਸਨ। ਸਤਿਗੁਰੂ ਜੀ ਨੇ ਸਮਾਜਕ, ਸਿਆਸੀ, ਸਭਿਆਚਾਰਕ, ਅਦਾਲਤੀ ਜਾਂ ਡਾਕ-ਸਿਸਟਮ ਵਿੱਚ ਸਰਕਾਰੀ ਨੌਕਰੀਆਂ ਦਾ ਬਾਈਕਾਟ ਕਰਕੇ ਅਤੇ ਕੇਵਲ ਸੁਦੇਸ਼ੀ ਵਸਤਰਾਂ ਦੀ ਵਰਤੋਂ ਨੂੰ ਅਪਣਾ ਕੇ ਅੰਗਰੇਜ਼ੀ ਰਾਜ ਦੇ ਇੱਕ ਤਰ੍ਹਾਂ ਦਾ ਸਮਾਂਤਰ ਰਾਜ-ਪ੍ਰਬੰਧ ਚਲਾ ਰੱਖਿਆ ਸੀ ਜਿਸ ਨੂੰ ਮਹਾਤਮਾ ਗਾਂਧੀ ਨੇ ਲਗਭਗ ੫੦ ਸਾਲਾਂ ਪਿਛੋਂ ਅਪਣਾਇਆ। ਏਸੇ ਲਈ ਮੈਂ ਇਹ ਮੰਨਦਾ ਹਾਂ ਕਿ ਅਤਿਆਚਾਰ, ਅਨਿਆਂ ਜਾਂ ਵਧੀਕੀਆ ਵਿਰੁੱਧ ਅਤੇ ਸਿੱਖੀ ਸਭਿਆਚਾਰ ਨੂੰ ਮੁੜ ਸੁਰਜੀਤ ਕਰਕੇ ਆਜ਼ਾਦੀ ਦਾ ਇਹ ਅੰਦੋਲਨ ਇੱਕ ਜਮਾਤੀ ਸੰਘਰਸ਼ ਸੀ ਜਿਹੜਾ ਰਾਜਨੀਤਕ, ਸਦਾਚਾਰਕ ਅਤੇ ਮਨੁੱਖੀ ਪਧੱਰ ਉਤੇ ਲੜਿਆ ਗਿਆ। ਸਤਿਗੁਰੂ ਜੀ ਕੋਲ ਕੀ ਨਹੀਂ ਸੀ ? ਗੁਰਮੁਖਤਾ ਉਹਨਾਂ ਦੇ ਪੱਲੇ ਸੀ। ਸੱਚ, ਸਾਹਸ ਤੇ ਪੂਰਨ ਸਮਰਪਣ ਉਹਨਾਂ ਕੋਲ ਸੀ। ਨਿਡਰਤਾ, ਨਿਰਭੈਤਾ ਤੇ ਨਿਰਵੈਰਤਾ ਦੇ ਉਹ ਭੰਡਾਰ ਸਨ। ਕਹਿੰਦੇ ਨੇ ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਹੈ। ਸਤਿਗੁਰੂ ਜੀ ਵੀ ਸਾਧਾਰਨ ਹੁੰਦੇ ਹੋਏ ਅਸਾਧਾਰਨ ਤੇ ਮਹਾਨ ਸਨ।

ਅੰਗਰੇਜ਼ੀ ਰਾਜ ਵਿਰੁੱਧ ਸਮਾਂਤਰ ਰਾਜ-ਪ੍ਰਬੰਧ ਚਲਾਉਣ ਦੀ ਮਿਸਾਲ ਘੱਟ ਘੱਟ ਮੈਨੂੰ ਹੋਰ ਕਿਸੇ ਇਤਿਹਾਸ ਵਿਚੋਂ ਨਹੀਂ ਲੱਭੀ। ਏਹੀ ਕਾਰਨ ਸੀ ਕਿ ਬਾਬਾ ਰਾਮ ਸਿੰਘ ਜੀ ਦੇ ਹਰ ਕਦਮ ਵਿਚੋਂ ਅੰਗਰੇਜ਼ੀ ਸਰਕਾਰ ਨੂੰ ਬਗ਼ਾਵਤ ਦੀ ਬੂ ਆਉਂਦੀ ਸੀ। ਜੇ ਕਿਧਰੇ ਉਹਨਾਂ ਵਿਆਹ ਦੀ ਰਸਮ ਨੂੰ ਸਾਦਾ ਤੇ ਪਰੰਪਰਾ ਨੂੰ ਤੋੜ ਕੇ ਨਿਭਾਉਣ ਦਾ ਜਤਨ ਕੀਤਾ ਤਾਂ ਉਹਨਾਂ ਦੇ ਇਸ ਕਾਰਜ ਵਿਚੋਂ ਵੀ ਬ੍ਰਾਹਮਣੀ ਜਮਾਤ ਨੂੰ ਜਾਂ ਅੰਗਰੇਜ਼ੀ ਰਾਜ ਨੂੰ ਇਨਕਲਾਬੀ ਅੰਦੋਲਨ ਦੀ ਝਲਕ ਦਿਖਾਈ ਦਿੱਤੀ। ਕਾਰਨ ਸਪਸ਼ਟ ਸੀ। ਬ੍ਰਾਹਮਣਵਾਦੀ ਵਿਵਸਥਾ ਅੰਗਰੇਜ਼ੀ ਸਰਕਾਰ ਦੇ ਸਿਰ 'ਤੇ ਚਲਦੀ ਸੀ। ਬ੍ਰਾਹਮਣਵਾਦ ਨੂੰ ਜਿਥੇ ਆਰਥਕ ਪੱਖ ਤੋਂ ਸੱਟ ਵਜਦੀ ਸੀ, ਉਥੇ ਸਦੀਆਂ ਤੋਂ ਚਲੀ ਆ ਰਹੀ ਪਰੰਪਰਾ ਵਿਰੁੱਧ ਇਹ ਇੱਕ ਬਾਗ਼ੀ ਤੇ ਇਨਕਲਾਬੀ ਪ੍ਰਤਿਕਰਮ ਵਜੋਂ ਚੁਭਦੀ ਸੀ।

ਬਾਬਾ ਰਾਮ ਸਿੰਘ ਦੇ ਸਮੇਂ ਦੇ ਇਤਿਹਾਸਕ ਵਾਤਾਵਰਣ ਦਾ ਇੱਕ ਹੋਰ ਤੱਥ ਵੀ ਵਰਣਨਯੋਗ ਹੈ। ਅੰਗਰੇਜ਼ੀ ਰਾਜ ਦੀ ਵਿਰੋਧਤਾ ਦੇ ਨਾਲ-ਨਾਲ ਉਹਨਾਂ ਤੇ ਉਹਨਾਂ ਦੇ ਸੂਰਮੇ-ਯੋਧੇ, ਕਿਰਤੀ ਸ਼ਰਧਾਲੂਆਂ ਨੂੰ ਸਿੱਖ ਰਿਆਸਤਾਂ ਦੇ ਰਾਜੇ-ਮਹਾਰਾਜਿਆਂ ਦੀ ਦੁਸ਼ਮਣੀ ਦਾ ਵੀ ਮੁਕਾਬਲਾ ਕਰਨਾ ਪੈਂਦਾ ਸੀ। ਜਮਾਤੀ, ਸਿਆਸੀ, ਅਤੇ ਸੁਆਰਥੀ ਪਖੋਂ ਇਹ ਰਾਜੇ-ਮਹਾਰਾਜੇ ਅੰਗਰੇਜ਼ੀ ਸਰਕਾਰ ਦੇ ਵਫ਼ਾਦਾਰ ਪਿੱਠੂ ਸਨ ਜਿਨ੍ਹਾਂ ਨੂੰ ਦੇਸ਼ ਦੀ ਆਜ਼ਾਦੀ ਨਾਲ ਦੂਰ ਦਾ ਵੀ ਵਾਸਤਾ ਨਹੀਂ ਸੀ। ਏਸੇ ਲਈ ਮੈਂ ਨਾਮਧਾਰੀ ਅੰਦੋਲਨ ਨੂੰ ਜਮਾਤੀ ਆਧਾਰ ਉਤੇ ਲੜਿਆ ਗਿਆ ਇਨਕਲਾਬੀ ਅੰਦੋਲਨ ਆਖਦਾ ਹਾਂ। ਸਿੱਖੀ ਰਿਆਸਤਾਂ ਦੇ ਰਾਜੇ-ਮਹਾਰਜੇ ਸਿੰਘੀ ਸਰੂਪ ਦਾ ਉਪਰਲਾ ਪਹਿਰਾਵਾ ਰਖਦੇ ਹੋਏ ਵੀ ਸਿੱਖੀ ਕਿਰਦਾਰ ਨੂੰ ਤਿਲਾਂਜਲੀ ਦੇ ਚੁੱਕੇ ਸਨ। ਬਾਬਾ ਰਾਮ ਸਿੰਘ ਦੀ ਵਿਸ਼ਾਲ ਵਸੀਹ ਤੇ ਦੂਰ-ਦਰਿਸ਼ਟੀ ਵਾਲੀ ਸੋਚ ਤੇ ਪਹੁੰਚ ਦੇ ਸਦਕੇ ਜਾਣ ਨੂੰ ਜੀ ਕਰਦਾ ਹੈ। ਜੰਮੂ-ਕਸ਼ਮੀਰ ਤੇ ਨੇਪਾਲ ਵਿੱਚ ਕੂਕਾ ਰਜਮੈਂਟਾਂ ਸਨ ਜਿਨ੍ਹਾਂ ਨੂੰ ਅੰਗਰੇਜ਼ੀ ਸਰਕਾਰ ਦੇ ਡਰ ਤੋਂ ਭੰਗ ਕਰ ਦਿੱਤਾ ਗਿਆ ਸੀ। ਰੂਸ ਨਾਲ ਬਾਬਾ ਜੀ ਦੇ ਜਤਨਾਂ ਨਾਲ ਸਿਆਸੀ ਸੰਪਰਕ ਪੈਦਾ ਕੀਤਾ ਗਿਆ। ਮਹਾਰਾਜਾ ਦਲੀਪ ਸਿੰਘ ਨਾਲ ਮੁਲਾਕਾਤਾਂ ਹੋਈਆਂ। ਮਹਾਰਾਜਾ ਦਲੀਪ ਸਿੰਘ ਨੇ ਫੇਰ ਸਿੰਘੀ ਸਰੂਪ ਧਾਰਨ ਕਰ ਲਿਆ ਸੀ। ਕੀ ਇਹ ਸਿਰਫ਼ ਪੰਜਾਬ ਵਿਚਲੇ ਕੂਕਾ ਅੰਦੋਲਨ ਦੀ ਆਜ਼ਾਦੀ ਲਈ ਲੜੀ ਗਈ ਲੜਾਈ ਦੀਆਂ ਗੱਲਾਂ ਹਨ ?

ਸਤਿਗੁਰੂ ਰਾਮ ਸਿੰਘ ਦੇ ਸਮੇਂ ਜਨ-ਸਾਧਾਰਨ ਤੇ ਇਨਕਲਾਬੀ ਕਿਰਤੀਆਂ ਨੂੰ, ਜਿਹੜੇ ਦੇਸ਼ ਦੀ ਆਜ਼ਾਦੀ ਲਈ ਜਦੋ-ਜਹਿਦ ਕਰ ਰਹੇ ਸਨ, ਹਰ ਪਾਸਿਉਂ ਮਾਰ ਪੈ ਰਹੀ ਸੀ। ਅੰਗਰੇਜ਼ੀ ਰਾਜ ਦੇ ਸਰਕਾਰੀ 'ਕੁੱਤੇ', ਸਫ਼ੈਦਪੋਸ਼, ਨੰਬਰਦਾਰ ਜਾਂ ਜ਼ਿਲ੍ਹੇਦਾਰ ਪਿੰਡਾਂ ਤੀਕ ਕੂਕਿਆਂ ਦੇ ਪਿੱਛੇ ਪਏ ਹੋਏ ਸਨ। ਸਰਕਾਰ ਨੂੰ ਉਹਨਾਂ ਦੀਆਂ ਸਰਗਰਮੀਆਂ ਵਿਰੁੱਧ ਖ਼ਬਰਾਂ ਦਿੰਦੇ ਸਨ। ਮਲੇਰਕੋਟਲੇ ਦੇ ਸ਼ਹੀਦਾਂ ਦਾ ਕਸੂਰ ਕੀ ਸੀ ? ਏਹੀ ਕਿ ਦੇਸ਼ ਦੀ ਆਜ਼ਾਦੀ ਲਈ ਆਪਣੀਆਂ ਜਾਨਾਂ ਤਲੀਆਂ 'ਤੇ ਧਰਕੇ ਘਰੋਂ ਨਿਕਲੇ ਸਨ। ਗੁਰਬਾਣੀ ਆਖਦੀ ਹੈ -ਜਿਨ੍ਹਾਂ ਨੂੰ ਪ੍ਰੇਮ ਖੇਲਣ ਦਾ ਸ਼ੌਕ ਹੈ, ਉਹ ਤਲੀ ਤੇ ਸਿਰ ਧਰਕੇ ਮੇਰੇ ਕੋਲ ਆਉਣ। ਇਹਨਾਂ ਯੋਧਿਆਂ ਨੇ ਏਹੀ ਧਾਰਿਆ ਹੋਇਆ ਸੀ। ਇਹਨਾਂ ਇਨਕਲਾਬੀ ਸੂਰਮਿਆਂ ਨੂੰ ਦੋ ਮਹਾਜ਼ਾਂ 'ਤੇ ਲੜਨਾ ਪੈ ਰਿਹਾ ਸੀ। ਇੱਕ ਪਾਸੇ ਅੰਗਰੇਜ਼ੀ ਰਾਜ ਦੀ ਸਿੱਖੀ-ਸਿਧੀ ਫੌਜ ਨਾਲ ਟਕਰਾਓ ਸੀ। ਦੂਜੇ ਪਾਸੇ ਸਿੱਖੀ ਰਿਆਸਤਾਂ ਦੇ ਰਾਜਿਆਂ-ਮਹਾਰਾਜਿਆਂ ਦੀ ਵਿਰੋਧਤਾ ਤੇ ਕਰੂਰ-ਕੁਰਖਤ ਦੁਸ਼ਮਣੀ। ਅੰਗਰੇਜ਼ੀ ਸਰਕਾਰ ਦੇ ਸਰਕੁਲਰ ਮੀਮੋ ਨੰਬਰ ੧੧੩, ੫੫ ਦੇ ਅਨੁਸਾਰ ਪਰਿਵਾਰਕ ਦੁੱਖ-ਦੁਖਾਂਤ ਜਾਂ ਖੁਸ਼ੀ ਦੇ ਮੌਕਿਆਂ ਨੂੰ ਛੱਡਕੇ, ਪੰਜ ਕੂਕੇ ਭਾਵੇਂ ਉਹ ਸੂਬੇ ਹੀ ਕਿਉਂ ਨਾ ਹੋਣ ਇੱਕਠੇ ਨਹੀਂ ਸੀ ਹੋ ਸਕਦੇ Rebels Against The British Rule : P. 371 ਯਾਨੀ ਇਹਨਾਂ ਨਾਮਧਾਰੀ ਸੂਰਮਿਆਂ ਦਾ ਇੱਕ ਤਰ੍ਹਾਂ ਸ਼ਿਕਾਰ ਖੇਡਿਆ ਜਾ ਰਿਹਾ ਸੀ ਜਿਵੇਂ ਸਿੰਘਾਂ ਦੇ ਸਿਰਾਂ ਦਾ ਮੁੱਲ ਪੈਂਦਾ ਸੀ। ਲਓ ਸੁਣੋ, ਰਾਜਿਆਂ-ਮਹਾਰਾਜਿਆਂ ਦੀਆਂ ਕੂਕਿਆਂ ਦਾ ਨਾਂ-ਨਿਸ਼ਾਣ ਮਿਟਾਉਣ ਲਈ ਕੀਤੀਆਂ ਕਰਤੂਤਾਂ—ਦਿੱਲੀ ਕੈਂਪ ਦੇ ਲੈਫਟੀਨੈਂਟ ਗਵਰਨਰ ਦੀ ਭੇਜੀ ਬੇਨਤੀ ਅਨੁਸਾਰ, ਮਹਾਰਾਜਾ ਪਟਿਆਲਾ ੧੬ ਤਰੀਕ ਨੂੰ ਸਵੇਰੇ ਛੇ ਵਜੇ ਰਾਜਪੁਰੇ ਪਹੁੰਚ ਗਿਆ ਜਿਥੋਂ ਉਹਨੇ ਤੁਰੰਤ ਇਕ ਰਜਮੈਂਟ ਦਾ, ਜਨਰਲ ਏਨੀਆਤੁਲੀ ਦੀ ਕਮਾਂਨ ਹੇਠ ਕੋਟਲੇ ਭੇਜਿਆ ਤਾਂ ਕਿ ਕੂਕਿਆਂ ਉੱਤੇ ਹੱਲਾ ਬੋਲਿਆ ਜਾਏ, ਜੇ ਸੰਭਵ ਹੋਵੇ ਤਾਂ ਉਹਨਾਂ ਨੂੰ ਕੈਦੀ ਬਣਾ ਲਿਆ ਜਾਵੇ ਤੇ ਜੇ ਇਹ ਸੰਭਵ ਨਾ ਹੋਵੇ ਤਾਂ ਉਹਨਾਂ ਨੂੰ ਕਤਲ ਕਰ ਦਿੱਤਾ ਜਾਵੇ। ਜੀਂਦ ਤੇ ਨਾਭੇ ਦੇ ਰਾਜਿਆਂ ਨੂੰ ਵੀ ਮਹਾਰਾਜਾ ਪਟਿਆਲਾ ਨੇ ਇਹ ਹਿਦਾਇਤਾਂ ਦਿੱਤੀਆਂ। (The Hindu Patriot) ਪੁਸਤਕ ਓਹੀ ਪੰਨਾ ੩੮੬। ਗੱਲ ਏਥੇ ਹੀ ਨਹੀਂ ਨਿਬੜਦੀ। ਮਲੇਰਕੋਟਲੇ ਵਿਖੇ ਕੋਵਨ ਦੇ ਅਣ-ਮਨੁੱਖੀ ਤੇ ਵਹਿਸ਼ਿਆਨਾ ਕਤਲਾਂ ਨੇ ਸਾਰੇ ਦੇਸ਼ ਦੇ ਦੇਸ਼-ਪ੍ਰੇਮੀ ਲੋਕਾਂ ਵਿੱਚ ਹਾਹਾਕਾਰ ਮਚਾ ਦਿੱਤੀ ਸੀ, ਪਰ ਦੇਸ਼ ਧ੍ਰੋਹੀ ਤੇ ਸਰਕਾਰੀ ਪਿੱਠੂਆਂ ਨੇ ਜਿਨ੍ਹਾਂ ਵਿੱਚ ਦੇਸ਼ ਦੇ ਰਈਸ, ਜਾਗੀਰਦਾਰ, ਸਰਦਾਰ, ਰਾਜੇ ਸੋਢੀ ਤੇ ਹੋਰ ਖਾਂਦੇ-ਪੀਂਦੇ ਲੋਕ ਸਨ, ਇਸ ਅਤਿਆਚਾਰ ਦੇ ਸਮਰਥਣ ਵਿੱਚ ਮਤੇ ਪਾਸ ਕੀਤੇ, ਆਪਣੇ ਦਸਖ਼ਤ ਕੀਤੇ ਤੇ ਅੰਗਰੇਜ਼ੀ ਰਾਜ ਦਾ ਧੰਨਵਾਦ ਕੀਤਾ। ਪਰ ਕੌਮੀ ਅਣਖ ਤੇ ਦੇਸ਼ ਦੀ ਆਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਸਤਿਗੁਰੂ ਰਾਮ ਸਿੰਘ ਦੇ ਇਨਕਲਾਬੀ ਸੂਰਮਿਆਂ ਦੇ ਹਿੱਸੇ ਆਈਆਂ ਜਿਨ੍ਹਾਂ ਨੂੰ ਦੇਸ਼ ਤਾਂ ਕੀ ਸੰਸਾਰ ਦਾ ਇਤਿਹਾਸ ਕਦੇ ਨਹੀਂ ਭੁੱਲ ਸਕੇਗਾ। ਇਹਨਾਂ ਸ਼ਹੀਦਾਂ ਪਿੱਛੇ ਪ੍ਰੇਰਨਾ ਕਿਸ ਦੀ ਸੀ ? ਸਤਿਗੁਰੂ ਰਾਮ ਸਿੰਘ ਦੀ ਮਹਾਨਤਾ ਤੇ ਉਹਨਾਂ ਦੀ ਰੱਬੀ ਸ਼ਖ਼ਸੀਅਤ ਦੀ।

ਮੈਂ ਕਈ ਵਾਰ ਓਸ ਦ੍ਰਿਸ਼ ਨੂੰ ਆਪਣੇ ਜ਼ਿਹਨ ਵਿੱਚ

ਚਿਤਰਣ ਦ੍ਵਾ ਜਤਨ ਕਰਦਾ ਹਾਂ ਜਦੋਂ ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਾਂ ਨੂੰ ਮਾਰਕੇ ਨਾਮਧਾਰੀ ਯੋਧੇ ਸਤਿਗੁਰੂ ਦੀ ਹਾਜ਼ਰੀ ਵਿੱਚ ਇਹ ਸਭ ਦਸਦੇ ਹਨ ਤਾਂ ਅਗੋਂ ਹੁਕਮ ਮਿਲਦਾ ਹੈ– ਜਾਓ, ਬੇਕਸੂਰਾਂ ਨੂੰ ਮੌਤ ਦੇ ਮੂੰਹ ਪੈਣ ਤੋਂ ਬਚਾਓ। ਆਪਣੇ ਕੀਤੇ ਨੂੰ ਕਬੂਲ ਕਰੋ ਤੇ ਬੇਕਸੂਰਾਂ ਦੀ ਥਾਂ ਆਪਣੇ ਆਪ ਨੂੰ ਪੇਸ਼ ਕਰੋ। ਜ਼ਰਾ ਸੋਚ ਕੇ ਦੇਖੋ–ਇਹ ਕਿੱਡਾ ਔਖਾ ਕੰਮ ਸੀ। ਮੌਤ ਨੂੰ ਖਿੜੇ-ਮੱਥੇ ਕਬੂਲਣਾ ਸਿਰਫ਼ ਯੋਧਿਆਂ ਸੂਰਮਿਆਂ ਦੇ ਹਿੱਸੇ ਆਇਆ ਹੈ। ਇਹ ਸੂਰਮੇ ਤਾਂ ਪਹਿਲਾ ਹੀ ਸਿਰ ਤਲੀ 'ਤੇ ਧਰਕੇ ਸਤਿਗੁਰੂ ਦੀ ਹਜ਼ੂਰੀ ਵਿੱਚ ਗਏ ਸਨ। ਇਹ ਯੋਧੇ ਅੰਮ੍ਰਿਤਸਰ ਜਾਂਦੇ ਹਨ, ਆਪਣਾ ਜੁਰਮ ਕਬੂਲ ਕਰਦੇ ਹਨ ਅਤੇ ਸ਼ਰ੍ਹੇ-ਆਮ ਫਾਂਸੀ ਦੇ ਫੰਦਿਆਂ ਨੂੰ ਗਲਾਂ ਵਿੱਚ ਪਾ ਕੇ ਅਮਰ ਸ਼ਹੀਦਾਂ ਦੀ ਪਦਵੀ ਪ੍ਰਾਪਤ ਕਰਦੇ ਹਨ। ਮੈਂ ਆਪ ਸੋਚਦਾ ਹਾਂ ਸਤਿਗੁਰਾਂ ਦੀ ਉਹ ਕੇਹੀ ਮਹਾਨ ਸ਼ਖਸੀਅਤ ਹੋਵੇਗੀ, ਉਹਨਾਂ ਦੇ ਬੋਲਾਂ ਵਿੱਚ ਕਿਹੋ ਜਿਹਾ ਰੱਬੀ ਜਲਾਲ ਹੋਵੇਗਾ, ਉਹਨਾ ਦੇ ਮੂੰਹੋਂ ਨਿਕਲੇ ਸ਼ਬਦਾਂ ਵਿੱਚ ਪ੍ਰੇਰਨਾ ਤੇ ਉਤਸ਼ਾਹ ਦੀ ਕਿਹੋ ਜਿਹੀ ਸ਼ਕਤੀ ਹੋਵੇਗੀ ਜਿਹੜੀ, ਬਿਨਾਂ ਕਿਸੇ ਉਜਰ ਦੇ ਮੌਤ ਨੂੰ ਕਬੂਲਣ ਲਈ, ਸ੍ਵੈ-ਭਰੋਸੇ ਤੇ ਉਮਾਹ ਨਾਲ ਭਰ ਦਿੰਦੀ ਹੈ। ਮੇਰਾ ਖਿਆਲ ਹੈ ਕਿ ਆਸਿਫ਼ ਸ਼ਾਹਕਾਰ ਨੇ ਨਾਮਧਾਰੀ ਅੰਦੋਲਨ ਦੀ ਇਤਿਹਾਸਕਤਾ ਦੇ ਸੱਚ ਨੂੰ ਏਸ ਵਿਸ਼ਾਲ ਤੇ ਵਸੀਹ ਪਰਿਪੇਖ ਦੇ ਸੰਦਰਭ ਵਿੱਚ ਨਹੀਂ ਪੜ੍ਹਿਆ ਹੋਵੇਗਾ। ਜੇ ਉਹਨੇ ਪੜ੍ਹਿਆ ਹੁੰਦਾ ਤਾਂ ਮੇਰੇ ਵਾਂਗ ਮਹਿਸੂਸ ਕਰਦਾ ਕਿ ਨਾਮਧਾਰੀ ਇਤਿਹਾਸ ਨਾਲ ਇਨਸਾਫ਼ ਨਹੀਂ ਹੋਇਆ।

ਵਿਸਥਾਰ ਤੋਂ ਡਰਦਿਆਂ ਮੈਂ ਸੰਖੇਪ ਵਿੱਚ ਪਾਠਕਾਂ ਸਾਹਮਣੇ ਨਾਮਧਾਰੀ ਅੰਦੋਲਨ ਦੇ ਇਨਕਲਾਬੀ ਸੰਕਲਪ ਦੇ ਪਿਛੋਕੜ ਨੂੰ ਦੱਸਣ ਦਾ ਜਤਨ ਕੀਤਾ ਹੈ। ਮੈਂ ਇਹ ਸਪਸ਼ਟ ਕਰਨ ਦਾ ਜਤਨ ਵੀ ਕੀਤਾ ਹੈ ਕਿ ਇਹ ਆਜ਼ਾਦੀ ਲਈ ਚਲਾਇਆ ਕ੍ਰਾਂਤੀਕਾਰੀ ਅੰਦੋਲਨ ਕਿਸੇ ਇੱਕ ਫਿਰਕੇ ਨਾਲ ਸਬੰਧਿਤ ਨਹੀਂ ਸੀ। ਸਗੋਂ ਇਹ ਨਿੱਘਰ ਚੁੱਕੀ ਸਿੱਖੀ ਸਭਿਆਚਾਰ, ਸਿੱਖੀ ਕਿਰਦਾਰ ਤੇ ਸਿੱਖੀ ਵਿਰਾਸਤ ਦਾ ਪੁਨਰ-ਉਥਾਨ ਸੀ, ਇਹਨੂੰ ਆਪਣੇ ਪਹਿਲੇ ਜਾਹੋ-ਜਲਾਲ ਵਿੱਚ ਲਿਆਉਣ ਦਾ ਕਦਮ ਸੀ। ਨਾਮਧਾਰੀ ਅੰਦੋਲਨ ਹੀ ਭਾਰਤ ਦੇ ਅੰਗਰੇਜ਼ੀ ਰਾਜ ਵਿਰੁੱਧ ਆਜ਼ਾਦੀ ਦਾ ਪਹਿਲਾ ਲੋਕ-ਸੰਘਰਸ਼ ਸੀ। ਸਤਿਗੁਰੂ ਰਾਮ ਸਿੰਘ ਨੇ ਵੇਲੇ ਦੀ ਅੰਗਰੇਜ਼ੀ ਸਰਕਾਰ ਦੇ ਰਾਜ-ਪ੍ਰਬੰਧ ਦੇ ਸਮਾਂਤਰ ਆਪਣਾ ਰਾਜ-ਪ੍ਰਬੰਧ ਚਲਾ ਕੇ ਸੰਸਾਰ ਦੇ ਇਤਿਹਾਸ ਵਿੱਚ ਇੱਕ ਨਵਾਂ ਕਾਂਢ ਜੋੜਿਆ ਸੀ। ਤੇ ਇਹ ਅੰਦੋਲਨ ਪੰਜਾਬ ਜਾਂ ਭਾਰਤ ਤੀਕ ਹੀ ਸੀਮਿਤ ਨਹੀਂ ਸੀ, ਇਸ ਦੀਆਂ ਜੜਾਂ ਬਾਹਰਲੇ ਮੁਲਕਾਂ ਵਿੱਚ ਵੀ ਸਨ। ਬਾਹਰਲੇ ਤੇ ਅੰਦਰਲੇ ਦੁਸ਼ਮਣਾਂ ਦੀਆਂ ਵਿਰੋਧਤਾਈਆਂ ਕਾਰਨ ਇਸ ਅੰਦੋਲਨ ਦਾ ਅਸਫਲ ਹੋਣਾ ਲਾਜ਼ਮੀ ਸੀ। ਮੇਰੀ ਸਨਿਮਰ ਬੇਨਤੀ ਹੈ ਕਿ ਠਾਠਾਂ ਮਾਰਦੇ ਵਿਸ਼ਾਲ ਸਾਗਰ ਨੂੰ ਕੁੱਜੇ ਵਿੱਚ ਹੀ ਬੰਦ ਨਾ ਕੀਤਾ ਜਾਵੇ ਜਾਂ ਹਾਥੀ ਨੂੰ ਚੂਹੇ ਦੇ ਪਿੰਜਰੇ ਵਿੱਚ ਨਾ ਡੱਕਿਆ ਜਾਵੇ। ਸਤਿਗੁਰੂ ਰਾਮ ਸਿੰਘ ਦੇ ਜੀਵਨ, ਉਹਨਾਂ ਦੀ ਸ਼ਖਸੀਅਤ ਦੇ ਮਹਾਨ ਪੱਖਾਂ, ਉਹਨਾਂ ਦੀ ਚੁੰਬਕੀ ਰੱਬੀ ਸ਼ਖਸੀਅਤ, ਉਹਨਾਂ ਦੇ ਸਰਕਾਰੀ ਰਾਜ-ਪ੍ਰਬੰਧ ਵਿਰੁੱਧ ਚਲਾਏ ਆਪਣੇ ਸਮਾਂਤਰ ਰਾਜ-ਪ੍ਰਬੰਧ ਦੀ ਵਿਵਸਥਾ ਨੂੰ, ਉਹਨਾਂ ਦੀ ਪ੍ਰੇਰਨਾ ਤੇ ਪ੍ਰਭਾਵ ਹੇਠ ਭਾਰਤ ਦੀ ਆਜ਼ਾਦੀ ਲਈ ਲੜੇ ਗਏ ਪਹਿਲੇ ਇਨਕਲਾਬੀ ਸੰਘਰਸ਼ ਨੂੰ, ਭਾਰਤ ਦੀ ਹਰ ਪ੍ਰਵਾਣਿਤ ਭਾਸ਼ਾ ਵਿੱਚ ਤਰਜਮਾ ਕੇ ਨਾ ਕੇਵਲ ਭਾਰਤ ਦੇ ਲੋਕਾਂ ਤੀਕ ਹੀ ਨਹੀਂ ਸਗੋਂ ਸੰਸਾਰ ਦੇ ਲੋਕਾਂ ਤੀਕ ਪਹੁੰਚਾਇਆ ਜਾਏ। ਮਹਾਨਤਾ ਉਚਤਾ ਜਾਂ ਅਧਿਆਤਮਕ ਤੇ ਰੱਬੀ ਸ਼ਖੀਸਅਤ ਨੂੰ ਨਾ ਕਿਸੇ ਇੱਕ ਫ਼ਿਰਕੇ ਤੱਕ ਮਹਿਦੂਦ ਰੱਖਿਆ ਜਾ ਸਕਦਾ ਹੈ, ਨਾ ਇਹਦੀਆਂ ਵੰਡੀਆਂ ਪਾਈਆਂ ਜਾ ਸਕਦੀਆਂ ਹਨ।

ਮੈਂ ਸਮਝਦਾ ਹਾਂ ਕਿ ਸ਼ਰਧਾ, ਵਿਸ਼ਵਾਸ, ਅਕੀਦਤ ਜਾਂ ਸਤਿਕਾਰ ਆਪਣੀ ਥਾਂ ਮਹੱਤਵਪੂਰਨ ਹੁੰਦੇ ਹਨ। ਪਰ ਇਤਿਹਾਸਕਤਾ ਦੇ ਸੱਚ ਤੇ ਸੱਚ ਦੀ ਇਤਿਹਾਸਕਤਾ ਦੀ ਆਪਣੀ ਥਾਂ ਹੁੰਦੀ ਹੈ। ਲੋੜ ਨਾਮਧਾਰੀ ਅੰਦੋਲਨ ਦੇ ਇਨਕਲਾਬੀ ਸੰਕਲਪ ਦੀ ਇਤਿਹਾਸਕਤਾ ਦੇ ਸੱਚ ਨੂੰ ਘ਼ਰ ਘਰ ਪੁਹੰਚਾਉਣ ਦੀ ਹੈ। ਏਸੇ ਤਰਾਂ ਹੀ ਨਾਮਧਾਰੀ ਇਤਿਹਾਸਕ ਦੇ ਸੱਚ ਤੇ ਯਥਾਰਥ ਨਾਲ ਸਹੀ ਇਨਸਾਫ਼ ਹੋ ਸਕੇਗਾ। ਕੌਮ ਤੇ ਦੇਸ਼ ਲਈ ਕੀਤੀਆਂ ਕੁਰਬਾਨੀਆਂ ਦਾ ਕੌਮੀ ਇਤਿਹਾਸ ਵਿੱਚ ਬੜਾ ਪ੍ਰਮੁੱਖ ਤੇ ਵਰਣਨਯੋਗ ਸਥਾਨ ਹੋਣਾ ਚਾਹੀਦਾ ਹੈ। ਇਹ ਸਾਡਾ ਫ਼ਰਜ਼ ਬਣਦਾ ਹੈ ਕਿ ਅਜਿਹੇ ਮਹਾਨ ਤੇ ਇਨਕਲਾਬੀ ਇਤਿਹਾਸ ਦੇ ਯਥਾਰਥ ਨੂੰ ਕੌਮੀ ਪੱਧਰ ਉੱਤੇ ਮੂਰਤੀਮਾਨ ਕਰੀਏ।

ਨਾਮਧਾਰੀ ਇਤਿਹਾਸ ਨਾਲ ਇਨਸਾਫ਼ ਕਰਨ ਦੀ ਗੱਲ ਦਾ ਇੱਕ ਹੋਰ ਪਹਿਲੂ ਵੀ ਵਿਚਾਰਨ ਯੋਗ ਹੈ। ਸਤਿਗੁਰੂ ਰਾਮ ਸਿੰਘ ਜੀ ਦੀਆਂ ਪ੍ਰਾਪਤੀਆਂ, ਉਹਨਾਂ ਦੀਆਂ ਦਿੱਤੀਆਂ ਮਹਾਨ ਪਰੰਪਰਾਵਾਂ ਤੇ ਉਹਨਾਂ ਦਾ ਦਿੱਤਾ ਹੋਇਆ ਮਹਾਨ ਨਾਮਧਾਰੀ ਕਿਰਦਾਰ ਸਾਡੇ ਲਈ ਪ੍ਰੇਰਨਾ ਦੇ ਸਰੋਤ ਹਨ। ਕੀ ਅਸੀਂ ਸੁਹਿਰਦਤਾ ਨਾਲ ਉਹਨਾਂ ਪਰੰਪਰਾਵਾਂ ਉੱਤੇ ਚੱਲ ਰਹੇ ਹਾਂ ? ਕੀ ਅਸੀਂ ਚਿੱਟੀ ਪੁਸ਼ਾਕ ਪਿੱਛੇ ਖਲੋਤੇ ਨਾਮਧਾਰੀ ਕਿਰਦਾਰ ਨੂੰ ਬਰਕਰਾਰ ਰੱਖ ਰਹੇ ਹਾਂ ? ਮੈਂ ਨਿਸ਼ੰਗ ਕਹਾਂਗਾ ਕਿ ਜੇ ਅਸੀਂ ਇਹਨਾਂ ਟੀਚਿਆਂ ਤੋਂ ਦੂਰ ਜਾ ਰਹੇ ਹਾਂ ਤਾਂ ਕਿਸੇ ਤਰ੍ਹਾਂ ਵੀ ਅਸੀਂ ਨਾਮਧਾਰੀ ਇਤਿਹਾਸ ਨਾਲ ਇਨਸਾਫ਼ ਨਹੀਂ ਕਰ ਰਹੇ। ਲੋੜ ਸਾਨੂੰ ਆਪਣੇ ਅੰਦਰ ਈਮਾਨਦਾਰੀ ਤੇ ਸੁਹਿਰਦਤਾ ਨਾਲ ਝਾਤ ਪਾਉਣ ਦੀ ਹੈ।

*—੧੫੧੦, ਆਊਟਰਮ ਲਾਈਨ, ਦਿੱਲੀ-੯*

# ਸਿੱਖ ਸਭਿਆਚਾਰ

—ਪ੍ਰੋ. ਪਿਆਰਾ ਸਿੰਘ ਪਦਮ

*ਸਵ. ਪ੍ਰੋ. ਪਿਆਰਾ ਸਿੰਘ ਪਦਮ ਜੀ ਦਾ 'ਵਰਿਆਮ' ਨਾਲ ਵਿਸ਼ੇਸ਼ ਸਨੇਹ ਸੀ। ਇਹ ਲੇਖ ਉਹਨਾਂ ਨੇ ਵਰਿਆਮ ਦੇ ਸਿਲਵਰ ਜੁਬਲੀ ਵਿਸ਼ੇਸ਼ ਅੰਕ ਵਾਸਤੇ ਭੇਜਿਆ ਸੀ, ਪਰ ਹੁਣ ਇਹ ਇਸ ਅੰਕ ਦੀ ਸ਼ੋਭਾ ਵਧਾਏਗਾ। ਪਦਮ ਜੀ ਮੁੜ-ਮੁੜ ਯਾਦ ਆ ਰਹੇ ਹਨ।  —ਸੰਪਾਦਕ*

ਸਭਿਆਚਾਰ ਜਾਂ ਸੰਸਕ੍ਰਿਤੀ ਵਧੀਆ ਸੰਤੁਲਤ ਸੁਘੜ ਜੀਵਨ-ਜਾਚ ਹੈ, ਜੋ ਸਾਨੂੰ ਮਨ,ਬਾਣੀ, ਕਰਮ ਕਰਕੇ ਸਹੀ ਤੇ ਸੋਹਣਾ ਕੰਮ, ਸੋਹਣੀ ਤਰ੍ਹਾਂ ਕਰਨਾ ਸਿਖਾਉਂਦੀ ਹੈ। ਇਹ ਬਾਣੀ ਦੇ ਬਗੀਚੇ ਵਿਚੋਂ ਉਠੀ ਟਹਿਕ-ਮਹਿਕ ਹੀ ਹੈ ਜਿਸ ਨੇ ਸਿੱਖੀ ਨੂੰ ਰਸਰੰਗ-ਰੱਤਾ ਤੇ ਮਾਣਮੱਤਾ ਬਣਾਇਆ ਹੈ। ਇਸ ਨੇ ਸਾਨੂੰ ਖਾਸ ਰਹਿਣੀ ਬਹਿਣੀ,ਚਾਲ ਢਾਲ, ਰਸਮ ਰੀਤਿ, ਖਾਣ ਪਹਿਨਣ ਤੇ ਬੋਲ ਬਾਣੀ ਵੀ ਬਖਸ਼ੀ ਹੈ, ਜੋ ਨਿਰਾਲੇ ਹੋਣ ਦੀ ਝਲਕ ਦਿਖਾਉਂਦੀ ਹੈ। ਸਿਖ ਸਭਿਆਚਾਰ ਕੇਸਾਧਾਰੀ, ਦਸਤਾਰਧਾਰੀ, ਸਿਮਰਨ-ਸੇਵਾਧਾਰੀ, ਖੜਗਧਾਰੀ, ਰਾਜਜੋਗੀ ਸਭਿਆਚਾਰ ਹੈ, ਜੋ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਜਿਹੇ ਉਚੇਚੇ ਨਿਸ਼ਾਨੇ ਰੱਖਦਾ ਹੈ। ਰੂਹਾਨੀ ਚੜ੍ਹਦੀ ਕਲਾ ਇਸ ਲਈ ਮੰਗੀ ਗਈ ਹੈ ਤਾਂ ਕਿ ਪਦਾਰਥਕ ਮਾਰੂਥਲ ਦੀ ਮਾਰ ਤੋਂ ਬਚਿਆ ਜਾ ਸਕੇ ਤੇ 'ਸਰਬਤ ਦਾ ਭਲਾ' ਇਸ ਲਈ ਨਿਸ਼ਾਨਾ ਬਣਾਇਆ ਹੈ ਤਾਂ ਕਿ ਮਨੁੱਖ ਹਉਮੈ ਤੇ ਸਵਾਰਥ ਦਾ ਸ਼ਿਕਾਰ ਹੋ ਕੇ ਸੀਮਤ ਹੋ ਕੇ ਨਾ ਰਹਿ ਜਾਵੇ। ਪੁਰਾਣੇ ਲੋਕ ਧਾਰਮਿਕ ਜੀਵਨ ਨਿਭਾਉਣ ਲਈ ਦੁਨਿਆਵੀ ਭੋਗ ਪਦਾਰਥ ਛੱਡ ਬਹਿੰਦੇ ਸਨ। ਲੇਕਿਨ ਗੁਰੂਆਂ ਸਮਝਾਇਆ ਕਿ ਗ੍ਰਹਿਸਤ ਕੁਦਰਤੀ ਜੀਵਨ ਹੈ, ਖਾਣਾ ਪੀਣਾ ਪਵਿੱਤਰ ਵਸਤੂ ਹੈ, ਸੰਸਾਰੀ ਰਸ ਰੰਗ ਸਾਡੀ ਜ਼ਿੰਦਗੀ ਦਾ ਲਾਜ਼ਮੀ ਭਾਗ ਹਨ। ਇਸ ਲਈ ਸਿੱਖ ਨੇ ਬੁਰੀਆਂ ਆਦਤਾਂ ਦਾ ਤਿਆਗ ਜ਼ਰੂਰ ਕਰਨਾ ਹੀ ਹੈ ਅਤੇ ਸੰਸਾਰ ਮਾਤਰ ਦਾ ਤਿਆਗ ਕਰਕੇ ਭਗੌੜੇ ਨਹੀਂ ਹੋਣਾ, ਸਗੋਂ "ਅੰਜਨ ਮਾਹਿ ਨਿਰੰਜਨ" ਇਉਂ ਰਹਿਣਾ ਹੈ, ਜਿਵੇਂ ਪਾਣੀ ਵਿਚ ਕਮਲ ਅਲੇਪ ਰਹਿਕੇ ਖਿੜਦਾ-ਵਿਗਸਦਾ ਹੈ। ਸੋ ਸੰਸਾਰੀ ਹਾਸ ਬਿਲਾਸ ਜ਼ਿੰਦਗੀ ਦੀ ਰਾਸ ਹਨ, ਇਨ੍ਹਾਂ ਤੋਂ ਬੇਮੁਖ ਜਾਂ ਉਦਾਸ ਹੋ ਕੇ ਬਨਵਾਸ ਨਹੀਂ ਲੈਣਾ। ਜਤਨ ਅਜਿਹਾ ਕਰਨਾ ਹੈ ਕਿ ਸਤਿਗੁਰੂ ਦੀ ਦੱਸੀ ਜੀਵਨ ਜੁਗਤਿ ਨੂੰ ਅਪਣਾ ਕੇ ਗ੍ਰਹਿਸਤ ਵਿਚ ਨਿਰਲੇਪ ਰਹਿਕੇ ਰਾਜਯੋਗ ਦੋਹਾਂ ਦਾ ਆਨੰਦ ਮਾਣਿਆ ਜਾ ਸਕੇ।

ਰਾਜ ਲੀਲਾ ਤੇਰੈ ਨਾਮਿ ਬਨਾਈ॥
ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥
ਸਰਬ ਸੁਖਾ ਬਨੇ ਤੇਰੈ ਓਲ੍ਹੈ॥
ਭ੍ਰਮ ਕੇ ਪਰਦੇ ਸਤਿਗੁਰ ਖੋਲੇ॥

ਇਹ ਕੰਮ ਔਖਾ ਜ਼ਰੂਰ ਹੈ ਪਰ ਗੁਰੂ ਸਾਹਿਬਾਨ ਨੇ ਲੰਮੀ ਘਾਲ ਕਰਕੇ ਸਿੱਖ ਨੂੰ ਸਮਝਾ ਦਿੱਤਾ ਹੈ ਕਿ ਉਸ ਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਔਗੁਣ ਤਿਆਗ ਕੇ ਸਤ, ਸੰਤੋਖ, ਧੀਰਜ ਸ਼ਾਂਤੀ, ਸਹਿਨਸ਼ੀਲਤਾ ਤੇ ਨਿਮਰਤਾ ਆਦਿ ਗੁਣਾਂ ਦਾ ਸੰਗ੍ਰਹਿ ਕਰਨਾ ਹੈ ਤਾਂ ਹੀ ਸੱਚੇ ਰਾਜਯੋਗੀ ਬਣ ਸਕੀਦਾ ਹੈ। ਇਸ ਸਭਿਆਚਾਰ ਨੂੰ ਪ੍ਰਫੁਲਤ ਕਰਨ ਲਈ ਜੋ ਆਚਾਰ ਸ਼ਾਸਤਰ (ਐਥਿਕਸ) ਦ੍ਰਿੜ ਕਰਵਾਇਆ ਗਿਆ ਹੈ, ਉਹ ਇਸ ਦਾ ਮੂਲ ਆਧਾਰ ਹੈ। ਬਾਣੀ ਦੇ ਉਪਦੇਸ਼ ਹਨ—

-ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥

-ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ॥
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨਾ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥

-ਉਸਤਤਿ ਮਨ ਮਹਿ ਕਰ ਨਿਰੰਕਾਰ॥
ਕਰਿ ਮਨ ਮੇਰੇ ਸਤਿ ਬਿਉਹਾਰ॥

-ਵਿਚਿ ਦੁਨੀਆ ਸੇਵ ਕਮਾਈਐ॥
ਤ ਦਰਗਹ ਬੈਸਣੁ ਪਾਈਐ॥

-ਸਭ ਗੁਣ ਤੇਰੇ ਮੈ ਨਾਹੀ ਕੋਇ॥
ਵਿਣੁ ਗੁਣ ਕੀਤੇ ਭਗਤਿ ਨਾ ਹੋਇ॥

-ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ।

-ਐਸਾ ਕੰਮ ਮੂਲੇ ਨਾ ਕੀਚੈ ਜਿਤੁ ਅੰਤਿ ਪਛੁਤਾਈਐ॥

-ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ॥
ਹਰਿ ਕੀਰਤਨ ਮਹਿ ਏਹੁ ਮਨੁ ਜਾਗੈ॥

-ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹੰਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥

-ਪਰ ਕਾ ਬੁਰਾ ਨਾ ਰਾਖਹੁ ਚੀਤ॥
ਤੁਮ ਕਉ ਦੁਖੁ ਨਹੀ ਭਾਈ ਮੀਤ॥

-ਜੇ ਸਰਬ ਸੁਖਾ ਫਲ ਲੋੜੀਐ ਸੋ ਸਚੁ ਕਮਾਵਉ॥
ਦੁਖੁ ਨ ਦੇਇ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥

ਦਸਮ ਪਾਤਸ਼ਾਹ ਨੇ ਸਿਖਾਂ ਨੂੰ ਸਿੰਘ ਸਜਾਇਆ, ਜਬਰ ਵਿਰੁੱਧ ਸੰਘਰਸ਼ ਲਈ ਤੇਗ, ਕਿਰਪਾਨ ਫੜਾ ਕੇ ਜੁਝਾਰ ਹੋਣ ਦਾ ਸਬਕ ਸਿਖਾਇਆ, ਪਰ ਨਾਲ ਹੀ ਮਾਨਵ ਸਭਿਆਚਾਰ ਦੀਆਂ ਉਚੀਆਂ ਕਦਰਾਂ ਕੀਮਤਾਂ ਨੂੰ ਬਰਕਰਾਰ ਰੱਖਣ ਲਈ ਵਾਰ-ਵਾਰ ਜ਼ੋਰ ਦਿੱਤਾ–

(ੳ) ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥
(ਅ) ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥
(ੲ) ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ॥
(ਸ) ਆਤਮ ਉਪਦੇਸੁ ਭੇਸੁ ਸੰਜਮ ਕੋ
ਜਾਪੁ ਸੁ ਅਜਪਾ ਜਾਪੇ॥
(ਹ) ਅਲਪ ਅਹਾਰ ਸੁਲਪ ਸੀ ਨਿੰਦ੍ਰਾ,
ਦਯਾ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬਾਹਬੋ ਹ੍ਵੈਬੋ ਤ੍ਰਿਗੁਣ ਅਤੀਤ॥
(ਪਾਤਸ਼ਾਹੀ ੧੦)

ਸਿੱਖੀ ਨੇ 'ਮਨ ਤੂੰ ਜੋਤਿ ਸਰੂਪ ਹੈ' ਕਹਿਕੇ ਇਸ ਦੇ ਸਵੈਮਾਨ ਨੂੰ ਜਗਾਇਆ ਪਰ ਨਾਲ ਹੀ ਫਿਰ ਅਭਿਮਾਨ ਤੋਂ ਨਿਰਮਲ ਹੋਣ ਲਈ ਥਾਂ-ਥਾਂ ਗਰੀਬੀ ਧਾਰਨ ਦੀ ਵੀ ਸਖਤ ਤਾਕੀਦ ਇਉਂ ਕੀਤੀ–

-ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥

-ਕਰਿ ਕਿਰਪਾ ਜਿਸਕੈ ਹਿਰਦੈ ਗਰੀਬੀ ਬਸਾਵੈ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥
(ਸੁਖਮਨੀ ਸਾਹਿਬ)

-ਹੋਇ ਨਿਮਾਣਾ ਜਗੁ ਰਹੁ ਨਾਨਕ ਨਦਰੀ ਪਾਰਿ॥

ਇਸ ਤੋਂ ਇਲਾਵਾ ਸਿੱਖ ਕਲਚਰ ਨੇ ਸਿਮਰਨ ਦੇ ਨਾਲ ਸੇਵਾ ਦਾ ਜੋ ਸਬਕ ਦਿੱਤਾ ਹੈ, ਉਹ ਸੰਤੁਲਨ ਪੈਦਾ ਕਰਨ ਵਿਚ ਸਹਾਈ ਹੁੰਦਾ ਹੈ। ਜਦ ਨਿਰਮਾਣਤਾ, ਸਹਿਨਸ਼ੀਲਤਾ ਤੇ ਮਧੁਰਤਾ ਹੋਵੇ ਤਾਂ ਫਿਰ ਕਿਸੇ ਕਿਸਮ ਦੀ ਤਲਖੀ ਪੈਦਾ ਹੋਣ ਦਾ ਸਵਾਲ ਹੀ ਨਹੀਂ, ਫਿੱਕਾ ਬੋਲਣ ਤੱਕ ਤੇ ਪਾਬੰਦੀ ਹੈ। ਭਾਣਾ ਮੰਨਣ ਦਾ ਭਾਵ ਹਰ ਦੁਖ-ਸੁਖ ਨੂੰ ਮਿੱਠਾ ਕਰਕੇ ਮੰਨਣਾ ਹੈ ਤਾਂ ਕਿ ਸ਼ਿਕਾਇਤ ਦੀ ਗੁੰਜਾਇਸ਼ ਹੀ ਨਾ ਰਹੇ। ਇਹ ਬਿਰਤੀ, ਸਹਿਨ ਸ਼ਕਤੀ ਨੂੰ ਮਜਬੂਤ ਕਰਦੀ ਹੈ, ਆਤਮ-ਵਿਸ਼ਵਾਸ ਪੱਕਿਆਂ ਕਰਕੇ ਸ਼ਖਸੀਅਤ ਨੂੰ ਅਟੱਲ ਤੇ ਅਡੋਲ ਬਣਾਉਂਦੀ ਹੈ। ਸਿੱਖੀ ਉਦਾਰਚਿਤ ਹੈ, ਉਸ ਦੀਆਂ ਸੰਗਤਾਂ ਸਾਂਝੀਆਂ ਤੇ ਲੰਗਰ ਵੀ ਸਾਂਝੇ ਹਨ, ਉਥੇ ਜੋ ਜੀ ਆਵੇ ਸੋ ਰਾਜ਼ੀ ਜਾਵੇ ਦਾ ਵਰਤਾਰਾ ਹੈ। ਜਾਤ, ਜਨਮ, ਰੰਗ, ਨਸਲ, ਮਜ਼ਬ ਜਾਂ ਊਚ ਨੀਚ ਦਾ ਕੋਈ ਭੇਦ ਨਹੀਂ। ਰੂਹਾਨੀ ਰੰਗ ਨੇ ਸਰਬ-ਸਾਂਝ ਪੈਦਾ ਕਰਕੇ ਮਨੁੱਖ ਮਾਤਰ ਲਈ ਸਤਿਕਾਰ ਪੈਦਾ ਕੀਤਾ ਹੈ। ਇਸਤਰੀ ਨੂੰ ਬਰਾਬਰ ਦਾ ਦਰਜਾ ਪ੍ਰਦਾਨ ਕੀਤਾ ਹੈ ਅਤੇ ਕਿਰਤ ਕਰਨ ਵਾਲਿਆਂ ਨੂੰ ਵਿਸ਼ੇਸ਼ ਸਨਮਾਨ ਬਖਸ਼ਿਆ ਹੈ।

ਅੱਗੇ ਲੋਕ, ਧਰਮ ਕਮਾਉਣ ਲਈ ਕਿਰਤ-ਕੰਮ ਨੂੰ ਛੱਡ ਦੇਣਾ ਹੀ ਜ਼ਰੂਰੀ ਸਮਝਦੇ ਸਨ, ਪਰ ਸਤਿਗੁਰਾਂ ਸਮਝਾਇਆ ਕਿ ਪੁਰਸ਼ਾਰਥ ਕਦਾਚਿਤ ਨਹੀਂ ਤਿਆਗਣਾ, ਸਗੋਂ ਕਮਾਈ ਕਰਕੇ ਵੰਡ ਛਕਣ ਦੀ ਰੀਤਿ ਪਾਉਣੀ ਹੈ ਤਾਂ ਕਿ ਕੋਈ ਭੁੱਖਾ ਨੰਗਾ ਨਾ ਰਹੇ। "ਆਪਣ ਹੱਥੀਂ ਆਪਣਾ ਆਪੇ ਹੀ ਕਾਜ ਸਵਾਰੀਐ" ਸੁਨਹਿਰੀ ਸਿਧਾਂਤ ਹੈ ਕਿ "ਘਾਲਿ ਖਾਇ ਕਿਛੁ ਹੱਥਹੁ ਦੇਇ" ਦੀ ਸਿਖਿਆ ਇਸ ਵਿਚ ਸੋਨੇ ਤੇ ਸੁਗੰਧੀ ਭਰਨ ਵਾਲੀ ਹੈ। ਲੇਕਿਨ ਫਿਰ ਵੀ ਸਮਝਾਇਆ ਇਹ ਗਿਆ ਹੈ ਕਿ ਸਰਬੱਤ ਦਾ ਭਲਾ ਕਰਕੇ ਵੀ ਇਸ ਉਤੇ ਅਭਿਮਾਨ ਨਹੀਂ ਕਰਨਾ, ਸਗੋਂ ਇਉਂ ਅਰਦਾਸ ਕਰਨੀ ਹੈ :

-ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥
-'ਦਾਣਾ ਪਾਣੀ' ਗੁਰੂ ਕਾ ਟਹਿਲ ਪਾਣੀ ਸਿਖਾਂ ਸੇਵਕਾਂ ਕੀ॥

ਜਾਂ ਦੇਗ ਤੇਗ ਫਤਿਹ। ਅਨੰਦ ਅਨੰਦ, ਗੁਰੂ ਕੀਆਂ ਖੁਸ਼ੀਆਂ ਆਦਿ। ਦੇਗ ਨਾਲ ਤੇਗ ਦੀ ਫਤਿਹ ਇਸ ਲਈ ਮੰਗੀ ਜਾਂਦੀ ਹੈ ਕਿਉਂਕਿ ਅੰਨ ਪਾਣੀ ਤਾਂ ਸਭ ਦੀ ਜ਼ਰੂਰਤ ਹੈ। ਧੱਕਾ ਖੋਰ ਲੋਕ, ਸਭ ਨੂੰ ਬਰਾਬਰ ਦਾ ਵਰਤਾਰਾ ਲੈਣ ਨਹੀਂ ਦਿੰਦੇ। ਵੱਡੇ ਸਾਮਰਾਜ, ਛੋਟੇ-ਛੋਟੇ ਦੇਸ਼ਾਂ ਜਾਂ ਕੌਮਾਂ ਨੂੰ ਸਦਾ ਦਬੇਲ ਬਣਾਉਣ ਵਿਚ ਲੱਗੇ ਰਹਿੰਦੇ ਹਨ। ਇਸ ਲਈ ਤੇਗ ਦੀ ਫਤਿਹ ਵੀ ਮੰਗੀ ਗਈ ਹੈ ਤਾਂ ਕਿ ਕੋਈ ਕਿਤੇ ਧੱਕਾ ਨਾ ਹੋਵੇ, ਸਭ ਦਾ ਆਤਮ ਸਨਮਾਨ ਕਾਇਮ ਰਹੇ । ਖਾਲਸੇ ਨੂੰ ਦੇਗ ਤੇਗ ਦਾ ਵਰਦਾਨ ਅਤੇ ਪੰਥ ਕੀ ਜੀਤ ਦਾ ਆਸ਼ੀਰਵਾਦ ਇਸੇ ਲਈ ਦਿੱਤਾ ਗਿਆ ਹੈ ਕਿ ਉਹ ਸਰਬਤ ਦੇ ਭਲੇ ਦਾ ਮਿਸ਼ਨ ਲੈ ਕੇ ਹਰ ਕਿਸਮ ਦੇ ਅਨਿਆਂ ਵਿਰੁਧ ਸੰਗਰਾਮ ਰਚਾਵੇ ਤੇ ਇਸ ਧਰਤੀ ਨੂੰ ਸੁਰਗ ਬਣਾਵੇ। ਕ੍ਰੇਸਰੀ ਝੰਡਾ ਇਸੇ ਖੇੜੇ ਦਾ ਪ੍ਰਤੀਕ ਹੈ । ਅੱਜ ਸਾਡੀ ਮਾਤ ਭੂਮੀ, ਪੁੰਨ ਭੂਮੀ ਪੰਜਾਬ, ਅਜਿਹੀਆਂ ਬੇਇਨਸਾਫੀਆਂ ਦਾ ਸ਼ਿਕਾਰ ਹੈ। ਲੋਕ-ਰਾਜ ਹੋਣ ਦੇ ਬਾਵਜੂਦ ਲੋਕਰਾਜੀ ਪਰੰਪਰਾਵਾਂ ਗਾਇਬ ਹਨ, ਲੋਕਾਂ ਨੂੰ ਆਪਣਾ ਸਨਮਾਨ ਤੇ ਸੁਤੰਤਰਤਾ ਅਤੇ ਸਮਾਜਿਕ ਨਿਆਂ ਪ੍ਰਾਪਤ ਨਹੀਂ। ਬਹੁਗਿਣਤੀ ਆਪਣੇ ਅਧਿਕਾਰਾਂ ਤੋਂ ਤਾਂ ਵਾਕਿਫ ਹੈ ਪਰ ਕਰਤੱਵਾਂ ਤੋਂ ਗਾਫਲ ਹੈ, ਜਿਸ ਕਰਕੇ ਸਾਰੇ

ਦੇਸ਼ ਵਿਚ ਬੇਚੈਨੀ, ਅਸੰਤੁਸ਼ਟਤਾ ਤੇ ਅਨਿਆਂ ਦਾ ਹਨੇਰ ਹੈ ਤੇ ਪਿਛਲੇ ਸਮੇਂ 'ਚ ਪੰਜਾਬ ਸਭ ਤੋਂ ਵੱਧ ਸੰਤਾਪ ਦਾ ਸ਼ਿਕਾਰ ਰਿਹਾ ਹੈ। ਇਸ ਵਿਰੁਧ ਸੰਗਠਿਤ ਹੋ ਕੇ ਸਿਆਸੀ ਸੂਝ ਬੂਝ ਨਾਲ ਸਭ ਪਾਸਿਆਂ ਤੋਂ ਜੂਝਣ ਦੀ ਲੋੜ ਹੈ।

ਕੇਵਲ ਮਾਰੂ ਹਥਿਆਰ ਹੀ ਵਿਗੜੀ ਨਹੀਂ ਬਣਾ ਸਕਦੇ। ਇਹ ਵੀ ਧਿਆਨ ਗੋਚਰੇ ਕਰਨ ਵਾਲੀ ਗੱਲ ਹੈ ਕਿ ਸਾਡਾ ਸ਼ਾਨਦਾਰ ਸਭਿਆਚਾਰ, ਕੇਵਲ ਰਾਜਨੀਤਕ ਅਤਿਆਚਾਰ ਦੀ ਮਾਰ ਹੇਠ ਹੀ ਨਹੀਂ ਸਗੋਂ ਇਹ ਪਦਾਰਥਵਾਦ, ਕੱਟੜਵਾਦ, ਅਗਿਆਨਵਾਦ,ਦੰਭ-ਪ੍ਰਪੰਚਵਾਦ ਤੇ ਫੈਸ਼ਨਵਾਦ ਦਾ ਵੀ ਸ਼ਿਕਾਰ ਹੈ। ਇਸ ਕਰਕੇ ਸਾਰੇ ਪਾਸਿਆਂ ਤੋਂ ਸਾਵਧਾਨੀ ਵਰਤਣ ਦੀ ਲੋੜ ਹੈ, ਤਾਂ ਹੀ ਇਸ ਖ਼ਾਲਸਈ ਸ੍ਰੇਸ਼ਟ ਸਭਿਆਚਾਰ ਨੂੰ ਬਚਾਇਆ ਜਾ ਸਕਦਾ ਹੈ। ਸਿੱਖ ਜੇ ਦੁਨਿਆਵੀ ਜੀਵਨ ਵਿਚ ਕੋਈ ਵਾਧ ਘਾਟ ਆਵੇ ਜਾਂ ਅਣਭਾਉਂਦੀ ਗੱਲ ਵਾਪਰੇ ਤਾਂ ਉਹ ਉਸਨੂੰ ਰੱਬ ਦਾ ਭਾਣਾ ਜਾਂ ਗੁਰੂ ਦੀ ਖੇਡ ਕਹਿਕੇ ਝੱਲਦਾ ਜਾਂਦਾ ਹੈ ਪਰ ਉਸਦਾ ਨਿਸਚਾ ਹੈ ਕਿ ਗੁਰੂ ਘਰ ਵਿਚ ਆਕੇ ਸੱਚੀ ਬਾਣੀ ਸੁਣ ਕੇ ਸੁਖਾਂ ਭਰੀ ਸੰਗਤ ਦੇ ਦੀਦਾਰ ਪਾ ਕੇ ਖੁਸ਼ੀਆਂ ਮਿਲਦੀਆਂ ਹਨ, ਕੋਈ ਦੁਖ ਕਲੇਸ਼ ਰਹਿ ਹੀ ਨਹੀਂ ਜਾਂਦਾ। ਇਹ ਬੜਾ ਆਸ਼ਾਵਾਦੀ ਦ੍ਰਿਸ਼ਟੀਕੋਣ ਹੈ :

ਹਰਖ ਅਨੰਤ ਸੋਗ ਨਹੀਂ ਬੀਆ॥
ਸੋ ਘਰੁ ਗੁਰਿ ਨਾਨਕ ਕਉ ਦੀਆ॥

ਕ੍ਰਿਤੱਗਤਾ ਜਾਂ ਸ਼ੁਕਰਾਨਾ ਸਿੱਖ ਦਾ ਹੋਰ ਗੁਣ ਹੈ, ਉਹ ਮਾਲਕ ਨੂੰ ਸਦਾ ਸਲਾਹੁੰਦਾ ਨਹੀਂ ਥੱਕਦਾ। ਜੇ ਨਵਾਬ ਮਲੇਰਕੋਟਲਾ ਤੇ ਸਾਹਿਬਜਾਦਿਆਂ ਦੀ ਸ਼ਹੀਦੀ ਸਮੇਂ ਸੁਰਹੰਦ ਹਾਅ ਦਾ ਨਾਅਰਾ ਮਾਰਿਆ ਗਿਆ ਤਾਂ ਦਲ ਖਾਲਸਾ ਦੀ ਖੂਬੀ ਇਹ ਰਹੀ ਕਿ ਕਦੀ ਉਨ੍ਹਾਂ ਕੋਟਲੇ ਤੇ ਚੜ੍ਹਾਈ ਨਹੀਂ ਕੀਤੀ। ਇਹ ਸਿਖਾਂ ਦੇ ਕੌਮੀ ਕਿਰਦਾਰ ਦੀ ਖੂਬਸੂਰਤੀ ਹੈ। ਉਹ ਚੜ੍ਹਦੀ ਕਲਾ ਦੇ ਨਾਲ ਸਭ ਦਾ ਭਲਾ ਵੀ ਮੰਗਦਾ ਹੈ, 'ਨਾ ਕੋ ਬੈਰੀ ਨਾਹਿ ਬਿਗਾਨਾ' ਇਹ ਬਚਨ ਕੇਵਲ ਗਾਉਣ ਲਈ ਹੀ ਨਹੀਂ, ਸਗੋਂ ਹਰ ਘੜੀ ਕਮਾਉਣ ਲਈ ਹੈ। ਇਸੇ ਕਰਕੇ ਅਨੰਦਪੁਰ ਸਾਹਿਬ ਦੇ ਭਿਆਨਕ ਜੰਗ ਵਿਚ ਭਾਈ ਘਨ੍ਹਈਏ ਨੇ ਆਪਣੀ ਮਸ਼ਕ ਦਾ ਅੰਮ੍ਰਿਤ ਜਲ, ਹਰ ਜ਼ਖਮੀ ਦੇ ਬੁਲ੍ਹਾਂ ਨੂੰ ਛੁਹਾਇਆ, ਚਾਹੇ–ਉਹ ਤੁਰਕ ਸੀ ਚਾਹੇ ਸਿੱਖ ਭਾਈ। ਕੀਰਤਪੁਰ ਇਕ ਨਿਹੰਗ ਸਿੰਘ, ਸੰਗਤ ਦੇ ਲੰਘਣ ਲਈ ਇਧਰੋਂ ਉਧਰੋਂ ਮਿੱਟੀ ਪੱਧਰ ਕਰਕੇ ਕਿਤੇ ਕੱਚਾ ਰਸਤਾ ਤਿਆਰ ਕਰ ਰਿਹਾ ਸੀ ਤਾਂ ਅਚਾਨਕ ਅੰਗ੍ਰੇਜ਼ ਅਫਸਰ ਆ ਗਿਆ। ਉਸਨੇ ਆਉਂਦਿਆਂ ਹੀ ਸਵਾਲ ਕੀਤਾ– "ਸਿੰਘ ਜੀ! ਇਸ ਕੰਮ ਤੇ ਤੁਹਾਨੂੰ ਕਿਸ ਲਾਇਆ ਹੈ ਤੇ ਕਿੰਨੀ ਮਜੂਰੀ ਮਿਲੇਗੀ ?" ਨਿਹੰਗ ਸਿੰਘ ਸੁਣ ਕੇ ਜੋਸ਼ ਵਿਚ ਆ ਗਿਆ, ਕਹਿਣ ਲੱਗਾ, "ਖਾਲਸਾ ਖੁਦ ਬਾਦਸ਼ਾਹ ਹੈ, ਇਸਨੂੰ ਮਜੂਰੀ ਦੀ ਕੀ ਲੋੜ ਹੈ, ਮੈਂ ਤਾਂ ਆਉਣ ਵਾਲੀਆਂ ਸੰਗਤਾਂ ਦੇ ਲੰਘਣ ਲਈ ਇਹ ਸੇਵਾ ਕਰ ਰਿਹਾ ਹਾਂ ਤੇ ਬਸ।"

ਸੋ ਸਿਖ ਸਭਿਆਚਾਰ ਨੇ ਸਦਾ ਸਦਾ ਸੇਵਕ ਬਣਕੇ ਸੇਵਾ ਟਹਿਲ ਕਰਕੇ ਅਨੰਦ ਰਹਿਣ ਦੀ ਜੀਵਨ-ਜਾਚ ਸਿਖਾਈ ਹੈ ਜਿਸ ਕਰਕੇ ਮਨ ਕਦੀ ਢਹਿੰਦੀ ਕਲਾ ਵੱਲ ਜਾਂਦਾ ਹੀ ਨਹੀਂ। ਫਿਰ ਇਹ ਅਵਸਥਾ ਆਪਣੇ ਆਪ ਨਹੀਂ ਆ ਜਾਂਦੀ, ਇਸ ਲਈ ਇਕ ਖਾਸ ਕਿਸਮ ਦੇ ਅਭਿਆਸ ਵਿਚੋਂ ਲੰਘਣਾ ਪੈਂਦਾ ਹੈ। ਗੁਰਮਤਿ ਦਾ ਤ੍ਰੈ ਨੁਕਤੀਆਂ ਪ੍ਰੋਗਰਾਮ "ਗੁਰਮਤਿ ਨਾਮ ਦਾਨ ਇਸ਼ਨਾਨੁ" ਹੈ, ਜਿਸ ਦਾ ਭਾਵ ਹੈ–ਆਤਮਕ ਪਵਿਤਰਤਾ, ਮਾਨਸਿਕ ਸ਼ੁਧਤਾ ਤੇ ਸਰੀਰਕ ਸ੍ਵਛੱਤਾ। ਸੋ ਸਿਖ ਆਪਣਾ ਦਿਨ ਇਸ਼ਨਾਨ ਤੇ ਰੱਬੀ ਧਿਆਨ ਨਾਲ ਅਰੰਭ ਕਰਦਾ ਹੈ, ਤਾਂ ਉਹ "ਜੀਅਹੁ ਨਿਰਮਲ ਬਾਹਰਹੁ ਨਿਰਮਲ " ਹੁੰਦਾ ਹੋਇਆ ਪੂਰੀ ਤਰ੍ਹਾਂ ਤਿਆਰ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਇਕ ਪਉੜੀ ਵਿਚ ਸਿਖ ਸ੍ਰਿਸ਼ਟਾਚਾਰ ਦੀ ਸੰਖੇਪ ਝਾਕੀ ਇਸ ਤਰ੍ਹਾਂ ਪੇਸ਼ ਕੀਤੀ ਹੈ:-

ਕੁਰਬਾਣੀ ਤਿਨਾ ਗੁਰਸਿਖਾਂ , ਪਿਛਲ ਰਾਤੀ ਉਠਿ ਬਹੰਦੇ।
ਕੁਰਬਾਣੀ ਤਿਨਾ ਗੁਰਸਿਖਾਂ, ਅੰਮ੍ਰਿਤ ਵੇਲੇ ਸਰ ਨ੍ਹਾਵੰਦੇ।
ਕੁਰਬਾਣੀ ਤਿਨਾ ਗੁਰਸਿਖਾਂ, ਇਕ ਮਨ ਹੋਇ ਗੁਰ ਜਾਪ ਜਪੰਦੇ।
ਕੁਰਬਾਣੀ ਤਿਨਾ ਗੁਰਸਿਖਾਂ, ਸਾਧ ਸੰਗਤਿ ਚਲਿ ਜਾਇ ਜੁੜੰਦੇ।
ਕੁਰਬਾਣੀ ਤਿਨਾ ਗੁਰਸਿਖਾਂ, ਗੁਰਬਾਣੀ ਨਿਤ ਗਾਇ ਸੁਣੰਦੇ।
ਕੁਰਬਾਣੀ ਤਿਨਾ ਗੁਰਸਿਖਾਂ, ਮਨ ਮੇਲੀ ਕਰਿ ਮੇਲ ਮਿਲੰਦੇ।
ਕੁਰਬਾਣੀ ਤਿਨਾ ਗੁਰਸਿਖਾਂ, ਭਾਇ ਭਗਤ ਗੁਰਪੁਰਬ ਕਰੰਦੇ।
ਗੁਰਸੇਵਾ ਫਲ ਸੁਫਲ ਫਲੰਦੇ।

ਇਸੇ ਤਰ੍ਹਾਂ ਇਕ ਪਉੜੀ ਵਿਚ ਇਹ ਵੀ ਦੱਸਿਆ ਹੈ ਕਿ ਇਹ ਗੱਲਾਂ ਨਹੀਂ ਕਰਨੀਆਂ, ਇਸ ਨਾਲ ਸਭਿਆਚਾਰ ਦੀ ਥਾਂ ਦੁਰਾਚਾਰ ਜ਼ੋਰ ਫੜਦਾ ਹੈ–

ਹਉ ਤਿਸਿ ਘੋਲ ਘੁਮਾਇਆ, ਗੁਰਮਤਿ ਰਿਦੈ ਗਰੀਬੀ ਆਵੈ।
ਹਉ ਤਿਸਿ ਘੋਲ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ।
ਹਉ ਤਿਸਿ ਘੋਲ ਘੁਮਾਇਆ, ਪਰ ਦਰਬੈ ਨੋ ਹਥ ਨ ਲਾਵੈ ।
ਹਉ ਤਿਸੁ ਘੋਲਿ ਘੁਮਾਇਆ, ਪਰ ਨਿੰਦਾ ਸੁਣਿ ਆਪ ਹਟਾਵੈ।
ਹਉ ਤਿਸੁ ਘੋਲਿ ਘੁਮਾਇਆ, ਸਤਿਗੁਰ ਦਾ ਉਪਦੇਸ਼ ਕਮਾਵੈ।
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ।
ਗੁਰਮੁਖਿ ਸੋਈ ਸਹਿਜ ਸਮਾਵੈ॥

ਇਹ ਧਿਆਨ-ਯੋਗ ਨੁਕਤਾ ਹੈ ਕਿ ਸਭਿਆਚਾਰ ਕੇਵਲ ਧਾਰਮਿਕ ਸਿਖਿਆ ਤੇ ਹੀ ਨਿਰਭਰ ਨਹੀਂ ਬਲਕਿ ਇਸ ਨੂੰ ਕਲਾ ਦਾ ਆਸ਼ੀਰਵਾਦ ਵੀ ਮਿਲਣਾ ਚਾਹੀਦਾ ਹੈ। ਇਸ ਪੱਖ

ਤੋਂ ਬਾਣੀ ਦੀ ਸਾਹਿਤਕਾਰੀ, ਸੰਗੀਤਕਾਰੀ ਦਾ ਵਿਰਸਾ ਇਤਨਾ ਭਰਪੂਰ ਤੇ ਵਿਸ਼ਾਲ ਹੈ, ਜਿਸ ਨੇ ਸਿੱਖ ਆਚਰਣ ਦੇ ਨਿਰਮਾਣ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ। ਚਿੱਤਰਕਾਰੀ ਦਾ ਯੋਗਦਾਨ ਵੀ ਅਣਡਿਠ ਕਰਨ ਵਾਲਾ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਹੱਥ ਲਿਖਤ ਬੀੜਾਂ ਦਾ ਹਰ ਸਫਾ ਭਾਂਤ-ਭਾਂਤ ਦੇ ਫੁੱਲ ਬੂਟਿਆਂ ਨਾਲ ਸ਼ਿੰਗਾਰਿਆ ਹੁੰਦਾ ਸੀ ਤੇ ਸਿੱਖ ਸਰਦਾਰ ਇਸ ਦੀ ਕਦਰ ਕਰਦੇ ਸਨ। ਇਸ ਤਰ੍ਹਾਂ ਗੁਰਧਾਮਾਂ ਦੀ ਚਿੱਤਰਕਾਰੀ ਤੇ ਹਰਿਮੰਦਰ ਦੀ ਉਚ-ਪਧਰੀ ਕਾਰੀਗਰੀ ਦੁਨੀਆਂ ਦੇ ਕ੍ਰਿਸ਼ਮਿਆਂ ਵਿਚ ਗਿਣੀ ਜਾਂਦੀ ਹੈ। ਇਸੇ ਤਰ੍ਹਾਂ ਸਿੱਖ ਦਾ ਜੋ ਬਾਹਰਲਾ ਸਰੂਪ ਹੈ, ਉਹ ਵੀ ਵਿਲੱਖਣ ਹੋਣ ਕਰਕੇ ਹਰੇਕ ਲਈ ਆਕਰਸ਼ਣ ਦਾ ਕਾਰਨ ਹੈ। ਖਾਸ ਕਰਕੇ ਟੋਪ-ਟੋਪੀਆਂ ਦੀ ਬਹੁ ਗਿਣਤੀ ਵਾਲੇ ਸੰਸਾਰ ਵਿਚ ਸਿੱਖ ਦੀ ਦਸਤਾਰ ਦੀ ਆਪਣੀ ਵੱਖਰੀ ਲਿਸ਼ਕਾਰ ਹੈ।

## ਦਸਤਾਰ ਸਭਿਆਚਾਰ

ਆਮ ਤੌਰ ਤੇ ਇਹ ਠੀਕ ਹੈ ਕਿ ਬਾਹਰਲਾ ਦਰਸ਼ਨ-ਦੀਦਾਰ, ਅੰਤਰੀਵ ਸਭਿਆਚਾਰ ਦਾ ਪਰਿਦਰਸ਼ਨ ਕਰਦਾ ਹੈ। ਫਾਰਸੀਦਾਨਾਂ ਇਹ ਤੱਤ ਕਢਿਆ ਸੀ ਕਿ ਕਿਸੇ ਦੇ ਕਿਰਦਾਰ ਨੂੰ ਜਾਨਣ ਲਈ ਉਸਦੀ ਗੁਫਤਾਰ, ਦਸਤਾਰ ਤੇ ਰਫਤਾਰ ਆਪਣੇ ਆਪ ਨੂੰ ਉਸਦਾ ਪਰਿਚਯ ਕਰਾ ਦਿੰਦੀ ਹੈ। ਸਿੱਖ ਪੰਥ ਕੇਸਾਧਾਰੀ ਹੈ, ਦਸਤਾਰਧਾਰੀ ਹੈ, ਇਸੇ ਦੂਹਰੇ ਗੁਣ ਨੂੰ ਗੁਰਬਾਣੀ ਵਿਚ "ਸਾਬਤ ਸੂਰਤਿ, ਦਸਤਾਰ ਸਿਰਾ" ਕਹਿ ਕੇ ਵਿਸ਼ੇਸ਼ ਅਸਥਾਨ ਦਿੱਤਾ ਗਿਆ ਹੈ ਜਦੋਂ ਕਿ ਹੋਰ ਬਾਹਰੀ ਚਿੰਨ੍ਹਾਂ ਦਾ ਚਰਚਾ ਕਰਨ ਦੀ ਲੋੜ ਨਹੀਂ ਸਮਝੀ। ਇਹ ਤਾਂ ਹਕੀਕਤ ਹੀ ਹੈ, ਇਹ 'ਕੰਚਨ ਕਾਇਆ ਦਾ ਕੋਟ ਗੜ' ਜੋ ਹੈ, ਇਸ ਦਾ "ਸਿੰਘ ਦੁਆਰ" ਸੀਸ ਹੈ। ਇਸ ਦੇ ਅੰਦਰ ਸੋਚਣ, ਮਹਿਸੂਸਣ, ਗਿਆਨ-ਸੰਗ੍ਰਿਹਣ, ਦੇਖਣ, ਸੁੰਘਣ, ਛੂਹਣ, ਚੱਖਣ ਆਦਿ ਕਈ ਪ੍ਰਕਾਰ ਦੇ ਸੂਖਮ ਯੰਤ੍ਰ ਲੱਗੇ ਹੋਏ ਹਨ, ਜਿਨ੍ਹਾਂ ਦੀ ਸੁਰੱਖਿਆ ਲਈ ਕੁਦਰਤ ਨੇ ਇਨ੍ਹਾਂ ਦੁਆਲੇ ਹਜ਼ਾਰਾਂ ਕੇਸਾਂ ਦਾ ਜਾਲ ਤਾਣਿਆ ਹੋਇਆ ਹੈ ਤਾਂ ਕਿ ਇਹ ਗਰਮੀ ਸਰਦੀ ਤੇ ਹੋਰ ਹਰ ਕਿਸਮ ਦੀ ਛੋਟੀ ਵੱਡੀ ਸੱਟ ਫੇਟ ਤੋਂ ਬਚਿਆ ਰਹੇ।

ਇਹ ਤਾਂ ਕੁਦਰਤ ਦਾ ਪ੍ਰਬੰਧ ਹੈ। ਫਿਰ ਮਨੁੱਖੀ ਸਭਿਅਤਾ ਦੇ ਵਿਕਾਸ ਨੇ ਇਹ ਅਨੁਭਵ ਕੀਤਾ ਕਿ ਇਸ ਅਮੋਲਕ ਸੀਸ ਨੂੰ ਦਸਤਾਰ ਯਾ ਪਗੜੀ ਦੁਆਰਾ ਵੀ ਵੱਧ ਤੋਂ ਵੱਧ ਸੰਭਾਲਿਆ ਜਾਵੇ। ਸੋ ਸਿਰ ਉਤੇ ਲਪੇਟੇ ਜਾਣ ਵਾਲੇ ਇਸ ਬਸਤਰ ਲਈ ਪੱਗ, ਪਗੜੀ, ਸਾਫਾ, ਚੀਰਾ, ਦਸਤਾਰ, ਦੁਲਬੰਦ, ਇਮਾਮਾ ਤੇ ਉਸ਼ਣੀਕ ਆਦਿ ਅਨੇਕਾਂ ਪਦ ਵਰਤੇ ਜਾਂਦੇ ਰਹੇ ਹਨ। ਉਸ਼ਣੀਕ ਸੰਸਕ੍ਰਿਤ ਸ਼ਬਦ ਹੈ, ਚੀਰਾ ਸੰਸਕ੍ਰਿਤ ਤੇ ਫਾਰਸੀ ਦੋਹਾਂ ਵਿਚ ਵਰਤੀਂਦਾ ਹੈ। 'ਸਾਫਾ' ਅਰਬੀ ਪਦ ਹੈ ਜੋ ਸ਼ੁੱਧਤਾ ਤੇ ਸਫਾਈ ਦਾ ਵਾਚਕ ਹੈ। ਅਰਬੀ ਵਿਚ ਪਗੜੀ ਲਈ 'ਇਮਾਮਾ' ਸੰਕੇਤ ਵੀ ਇਸਤੇਮਾਲ ਹੁੰਦਾ ਹੈ ਕਿਉਂਕਿ ਜੋ ਮਜ਼ਬੀ ਪਰੋਹਤ ਨਿਮਾਜ਼ ਆਦਿ ਰਹੁ ਰੀਤੀ ਦੀ ਅਗਵਾਈ ਕਰਦਾ ਹੈ, ਉਸ ਨੂੰ ਇਮਾਮ ਕਹਿੰਦੇ ਹਨ ਤੇ ਉਹ ਆਮ ਤੌਰ ਤੇ ਦਸਤਾਰਧਾਰੀ ਹੁੰਦਾ ਹੈ, ਇਸ ਕਰਕੇ ਪਗੜੀ ਦਾ ਨਾਂ 'ਇਮਾਮਾ' ਪੈ ਗਿਆ। ਅਰਬੀ ਵਿਚ ਦੁਲਬੰਦ ਵੀ ਕਹਿੰਦੇ ਹਨ, ਇਸੇ ਤਰ੍ਹਾਂ ਫਰਾਂਸੀਸੀ ਤੁਰਬੰਦ ਤੇ ਇਤਾਲਵੀ ਤੁਰਬਾ ਤੇ ਅੰਗਰੇਜ਼ੀ 'ਟਰਬਨ' ਪਦ ਬਣਿਆ ਜਾਪਦਾ ਹੈ।

ਦਸਤਾਰ ਫਾਰਸੀ ਲਫ਼ਜ਼ ਹੈ, ਜਿਸ ਦਾ ਭਾਵ ਹੈ ਹੱਥਾਂ ਨਾਲ ਬਣਾ-ਸਵਾਰ ਕੇ ਬੰਨ੍ਹਿਆ ਬਸਤਰ। ਜਿਸ ਆਦਮੀ ਨੇ ਅਪਣੀ ਤਾਲੀਮ ਦੀ ਯੋਗਤਾ ਪਾ ਲਈ ਹੋਵੇ ਤੇ ਚਿੰਨ੍ਹ ਵਜੋਂ ਦਸਤਾਰ ਬੰਨ ਲਈ ਹੋਵੇ ਉਸਨੂੰ 'ਦਸਤਾਰਬੰਦ' ਕਿਹਾ ਜਾਂਦਾ ਹੈ। ਸੋ ਦਸਤਾਰਬੰਦੀ ਇਕ ਤਰ੍ਹਾਂ ਸੰਪੂਰਣਤਾ ਦਾ ਲੱਛਣ ਹੈ। ਦਸਤਾਰਚਾ ਨਿੱਕੀ ਪੱਗ ਨੂੰ ਕਹਿੰਦੇ ਹਨ, ਜਿਸ ਨੂੰ ਖ਼ਾਲਸਈ ਬੋਲਿਆਂ ਵਿਚ 'ਕੇਸਕੀ' ਕਿਹਾ ਗਿਆ ਹੈ। ਸੋ ਪਗੜੀ ਦੀ ਪ੍ਰਭਤਾ ਬਹੁਤ ਮਹਾਨ ਤੇ ਪੁਰਾਤਨ ਹੈ। ਪੰਜਾਬੀ ਮੁਹਾਵਰਾ ਤਾਂ ਪੱਗ ਦਾੜ੍ਹੀ ਦੀ ਸ਼ਰਮ ਦਾ ਸਦਾ ਵਾਸਤਾ ਪਾਉਂਦਾ ਆਇਆ ਹੈ।

ਬੰਬਈ ਅਜਾਇਬ ਘਰ ਵਿਚ ਪਈਆਂ ਦੇਵ ਮੂਰਤੀਆਂ ਤੇ ਕਈ ਰਾਜੇ ਰਾਣੀਆਂ ਦੇ ਬੁੱਤ ਦਸਦੇ ਹਨ ਕਿ ਉਹ ਸਿਰਾਂ ਤੇ ਦਸਤਾਰ ਸਜਾਉਂਦੇ ਸਨ। ਬ੍ਰਿਟਿਸ਼ ਮਿਊਜ਼ੀਅਮ ਲੰਡਨ ਵਿਚ ਮਿਸਰੀ ਸਭਿਅਤਾ ਤੇ ਬੈਬੇਲਿਨੀਆ ਸਭਿਅਤਾ ਦੇ ਪ੍ਰਮੁੱਖ-ਬੁੱਤ ਪਏ ਦੇਖੇ ਹਨ, ਉਹ ਸਾਰੇ ਹੀ ਦਸਤਾਰਧਾਰੀ ਹਨ। ਪਾਰਸੀਆਂ ਦੇ ਮਹਾਂਪੁਰਸ਼ ਜਰਦੁਸ਼ਤਰਸਟਰ ਦਾ ਪ੍ਰਾਚੀਨ ਚਿੱਤਰ ਦਸਤਾਰ ਵਾਲਾ ਹੈ ਤੇ ਮੁਸਲਮਾਨ ਸੂਫੀ ਸਾਰੇ ਹੀ ਪੱਗੜੀ ਬੰਨ੍ਹ ਕੇ ਰਖਦੇ ਸਨ। ਈਰਾਨੀ ਤੇ ਅਰਬੀ ਲਿਬਾਸ ਵਿਚ ਦਸਤਾਰ ਨੂੰ ਵਿਸ਼ੇਸ਼ ਆਦਰ ਪ੍ਰਾਪਤ ਹੈ। ਮਾਲੂਮ ਹੁੰਦਾ ਹੈ ਕਿ ਪਗੜੀ ਸਿਰ ਦਾ ਪੁਰਾਣਾ ਪਹਿਰਾਵਾ ਹੈ, ਜੋ ਜਿਥੇ ਸਿਰ ਨੂੰ ਗਰਮੀ ਸਰਦੀ ਤੋਂ ਬਚਾਉਂਦਾ ਹੈ, ਉਥੇ ਆਦਮੀ ਦੀ ਸ਼ਾਨੋ ਸ਼ੌਕਤ ਨੂੰ ਵੀ ਦਰਸਾਉਂਦਾ ਆਇਆ ਹੈ।

ਜਦੋਂ ਤੁਰਕ ਸੁਲਤਾਨਾਂ ਦਿੱਲੀ ਉੱਤੇ ਕਬਜ਼ਾ ਕਰ ਲਿਆ ਤਾਂ ਇਹ ਲੋਕ ਬਰਦਾਸ਼ਤ ਨਾ ਕਰ ਸਕੇ ਕਿ ਗੁਲਾਮ ਹਿੰਦੁਸਤਾਨੀ ਵੀ ਸਿਰ ਤੇ ਦਸਤਾਰ ਪਹਿਨੀ ਰੱਖਣ। ਇਸ ਲਈ ਇਹ ਰੀਤਿ ਤੋਰੀ ਕਿ ਜਿਨ੍ਹਾਂ ਬੰਦਿਆਂ ਨੂੰ ਗੁਲਾਮ

ਬਣਾਕੇ ਆਪਣੇ ਪਾਸ ਰੱਖਿਆ ਜਾਵੇ, ਉਨ੍ਹਾਂ ਨੂੰ ਪਗੜੀ ਉਤਾਰ ਕੇ ਨਿਕੀ ਜਿਹੀ ਟੋਪੀ ਪੁਆ ਦਿੱਤੀ ਜਾਵੇ। ਇਸ ਤਰ੍ਹਾਂ ਹੌਲੀ-ਹੌਲੀ ਹਿੰਦ-ਵਾਸੀਆਂ ਦੀ ਪੱਗ ਲਾਹੀ ਗਈ ਤੇ ਇਸਦੀ ਥਾਂ ਉਨ੍ਹਾਂ ਨੂੰ ਟੋਪੀ ਪਾ ਕੇ ਸਦਾ ਲਈ ਗੁਲਾਮ ਬਣਾ ਦਿੱਤਾ ਗਿਆ। ਸੋ ਪੱਗ ਕੇਵਲ ਸਿਰ ਦਾ ਲਿਬਾਸ ਮਾਤਰ ਨਹੀਂ ਸਗੋਂ ਇਸ ਤਰ੍ਹਾਂ ਆਦਰ ਸਤਿਕਾਰ ਦਾ ਵੀ ਮੰਨਿਆ-ਪ੍ਰਮੰਨਿਆ ਪ੍ਰਤੀਕ ਹੈ। ਮੁਗਲ ਜ਼ਮਾਨੇ ਵਿਚ ਕਿਸੇ ਅਮੀਰ ਵਜ਼ੀਰ ਦਾ ਸਤਿਕਾਰ ਕਰਨ ਲਈ ਉਸਨੂੰ ਸ਼ਾਹੀ ਦਰਬਾਰ ਵਲੋਂ ਜੋੜਾ ਜਾਮਾ ਦਿੱਤਾ ਜਾਂਦਾ ਸੀ ਤੇ ਦਸਤਾਰ ਵੀ ਬੰਨ੍ਹਾਈ ਜਾਂਦੀ ਸੀ, ਇਸੇ ਨੂੰ ਸਿਰੋਪਾਉ ਕਹਿੰਦੇ ਸਨ। ਕਿਸੇ ਘਰ ਦੇ ਬਜ਼ੁਰਗ ਦੀ ਮੌਤ ਬਾਦ ਜਦੋਂ ਅਗਲੇ ਬੰਸ-ਅਧਿਕਾਰੀ ਨੂੰ ਜਿੰਮੇਵਾਰੀ ਸੌਂਪੀ ਜਾਂਦੀ ਤਾਂ ਸਾਰੇ ਸਮਾਜ ਦੀ ਮੌਜੂਦਗੀ ਵਿਚ ਉਸਨੂੰ ਪੱਗ ਬੰਨ੍ਹਾਈ ਜਾਂਦੀ। ਹੁਣ ਵੀ ਜੇ ਕੋਈ ਆਦਰ-ਯੋਗ ਮਹਿਮਾਨ ਘਰ ਆਉਂਦਾ ਜਾਂ ਕਿਸੇ ਸਮਾਗਮ ਦੀ ਰੌਣਕ ਵਧਾਉਂਦਾ ਹੈ ਤਾਂ ਸਨਮਾਨ ਵਜੋਂ ਪੱਗੜੀ ਹੀ ਦਿੱਤੀ ਜਾਂਦੀ ਹੈ। ਸਤਿਗੁਰਾਂ ਬਾਣੀ ਵਿਚ ਅਨੇਕਾਂ ਥਾਈਂ ਇਹ ਪ੍ਰਤੀਕ ਵਰਤਿਆ ਹੈ ਕਿ ਅਕਾਲ ਪੁਰਖ ਨੇ ਆਪਣਿਆਂ ਭਗਤਾਂ ਨੂੰ ਸਿਰਪਾਉ ਬਖਸ਼ ਕੇ ਦਰ ਪਰਵਾਣ ਕਰ ਲਿਆ ਹੈ :

ਪਹਿਰਿ ਸਿਰਪਾਉ ਸੇਵਕ ਜਨ ਮੇਲੇ,
ਨਾਨਕ ਪ੍ਰਗਟ ਪਹਾਰੇ॥ (ਸੋਰਠਿ ੫)

ਇਸ ਲੰਮੀ ਚਰਚਾ ਦਾ ਭਾਵ ਇਹ ਹੈ ਕਿ ਦਸਤਾਰ ਕੇਵਲ ਆਮ ਪਹਿਰਾਵਾ ਮਾਤਰ ਨਹੀਂ, ਸਗੋਂ ਭਾਰਤੀ ਸਭਿਆਚਾਰ ਦਾ ਇਹ ਵਿਸ਼ੇਸ਼ ਚਿੰਨ੍ਹ ਹੈ ਜਿਸਨੂੰ ਗੁਰੂਆਂ ਨੇ ਸਿੱਖਾਂ ਦੇ ਸੀਸ ਉਤੇ ਮੁੜ ਸਜਾ ਕੇ ਇਸ ਗੁਆਚੇ ਗੌਰਵ ਨੂੰ ਸਥਾਪਤ ਕੀਤਾ। ਸੋ ਸੀਸ ਦਾ ਰਿਸ਼ਤਾ ਕੇਸਾਂ ਨਾਲ ਹੈ ਤੇ ਕੇਸਾਂ ਦਾ ਦਸਤਾਰ ਨਾਲ। ਇਹ ਦੋਵੇਂ ਸਿੱਖ ਸਭਿਆਚਾਰ ਦੇ ਚੋਟੀ ਦੇ ਚੋਬਦਾਰ ਅਤੇ ਸਨਮਾਨਿਤ ਸ਼ਾਹਕਾਰ ਹਨ। ਸੋ ਇਹ ਦਸਤਾਰ ਖਾਲਸੇ ਦਾ ਪਛਾਣ ਚਿੰਨ੍ਹ ਹੈ, ਜਿਸ ਦੇ ਸਿਰ ਸਦਕੇ ਕੀ ਯੂਰਪ, ਕੀ ਅਮਰੀਕਾ ਤੇ ਕੀ ਅਫਰੀਕਾ ਸਭ ਥਾਂ ਜਿਥੇ ਵੀ ਗੁਰੂ ਕਾ ਖਾਲਸਾ ਮੌਜੂਦ ਹੈ, ਉਥੇ ਹੋਰ ਬਹੁਤੀ ਪੁੱਛ-ਪੜਤਾਲ ਦੀ ਲੋੜ ਨਹੀਂ ਪੈਂਦੀ, ਕੇਵਲ ਕੇਸਾਧਾਰੀ ਤੇ ਦਸਤਾਰਧਾਰੀ ਸੂਰਤ ਤੋਂ ਹੀ ਇਹ ਲੱਖਣ ਲੱਗ ਜਾਂਦਾ ਹੈ ਕਿ ਇਹ ਗੁਰੂਆਂ ਦਾ ਨਿਵਾਜਿਆ ਸਿੱਖ ਸਰਦਾਰ ਹੈ। ਸੋ ਅਸੀਂ ਕਹਿ ਸਕਦੇ ਹਾਂ ਕਿ ਇਹ ਦਸਤਾਰ, ਸਿੱਖ ਸਭਿਆਚਾਰ ਦਾ ਦੂਰੋਂ ਨਜ਼ਰ ਆ ਰਿਹਾ ਕੋਈ ਉੱਚਾ ਮੀਨਾਰ ਹੈ, ਜਿਸ ਦੀ ਸ਼ੋਭਾ ਆਖਣ ਵਿਚ ਨਹੀਂ ਆਉਂਦੀ। ਗੁਰਬਾਣੀ ਦੀ ਗੂੰਜ ਇਸ ਗੌਰਵ ਨੂੰ ਹੋਰ ਭਾਗ ਲਾਉਂਦੀ ਹੈ ਜਦੋਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਮੇਰਾ ਦੂਹਰਾ ਦਸਤਾਰਾ ਜਾਂ ਦੁਮਾਲਾ ਫਤਿਹ ਦਾ ਡੰਕਾ ਵਜਾ ਰਿਹਾ ਹੈ—

ਹਉ ਗੋਸਾਈ ਦਾ ਪਹਿਲਵਾਨੜਾ॥
ਮੈ ਗੁਰ ਮਿਲਿ ਉਚ ਦੁਮਾਲੜਾ॥
ਸਭ ਹੋਈ ਛਿੰਝ ਇਕਠੀਆ॥
ਦਯੁ ਬੈਠਾ ਵੇਖੈ ਆਪਿ ਜੀਉ॥

ਅਜੋਕੇ ਬਿਖੜੇ ਜ਼ਮਾਨੇ ਵਿਚ ਅਜੀਬੋ ਗਰੀਬ ਹਾਲਤ ਇਹ ਹੈ ਕਿ ਇਹ ਉਚ ਅਚਾਰੀ ਵਿਲੱਖਣ ਸਿੱਖ ਸਭਿਆਚਾਰ, ਸੰਸਾਰ ਸਭਿਆਚਾਰ ਦੇ ਵਿਗੜੇ ਬਿਉਹਾਰ ਵਿਰੁੱਧ ਬਿਲਕੁੱਲ ਕਲਮ-ਕੱਲਾ ਟਾਕਰੇ ਉਤੇ ਖੜੋਤਾ ਹੈ :

੧. ਸਾਰੀ ਦੁਨੀਆਂ ਰੋੜ ਮੋੜ ਹੈ ਤੇ ਸਿੱਖ ਕੇਸਧਾਰੀ ਹੈ।

੨. ਸਾਰੀ ਦੁਨੀਆਂ ਟੋਪ ਜਾਂ ਟੋਪੀਧਾਰੀ ਹੈ ਤੇ ਸਿੱਖ ਦਸਤਾਰਧਾਰੀ ਹੈ

੩. ਸਾਰੀ ਦੁਨੀਆ ਤੰਬਾਕੂਨੋਸ਼ੀ ਤੇ ਸ਼ਰਾਬਨੋਸ਼ੀ ਤੇ ਸਮੋਕ ਦਾ ਸ਼ਿਕਾਰ ਹੈ, ਲੇਕਿਨ ਸਿੱਖ ਸਭਿਆਚਾਰ ਇਸ ਨੂੰ 'ਜਗਤ ਜੂਠ ਕਹਿਕੇ' ਤ੍ਰਿਸਕਾਰਦਾ ਆ ਰਿਹਾ ਹੈ।

੪. ਸਾਰੀ ਦੁਨੀਆ 'ਲਿੰਗ ਸੁਤੰਤਰਤਾ' ਨੂੰ ਕੁਦਰਤੀ ਅਧਿਕਾਰ ਦੱਸਕੇ ਬੇਹੱਯਾਈ ਨਾਲ ਵਿਭਚਾਰ ਦਾ ਪ੍ਰਚਾਰ ਪ੍ਰਸਾਰ ਕਰ ਰਹੀ ਹੈ ਤੇ ਏਡਜ਼ ਵਰਗੀਆਂ ਬੀਮਾਰੀਆਂ ਦੀ ਮਾਰ ਖਾ ਰਹੀ ਹੈ ਲੇਕਿਨ ਸਿੱਖ ਸਭਿਆਚਾਰ, ਹਦਾਇਤ ਕਰ ਰਿਹਾ ਹੈ -

ਦੇਖਿ ਪਰਾਈਆਂ ਚੰਗੀਆਂ, ਮਾਵਾਂ, ਧੀਆਂ, ਭੈਣਾਂ, ਜਾਣੇ।
(ਭਾਈ ਗੁਰਦਾਸ)

੫. ਅਜੋਕੀ ਸਿਆਣੀ ਦੁਨੀਆ 'ਨਾਸਤਿਕਤਾ' ਨੂੰ ਅਗਾਂਹਵਧੂ ਹੋਣ ਦਾ ਲੱਛਣ ਮੰਨ ਕੇ ਅਪਣਾ ਰਹੀ ਹੈ ਲੇਕਿਨ ਸਿੱਖ ਸਭਿਆਚਾਰ 'ਨਾਮ ਦੀ ਚੜਦੀ ਕਲਾ'- ਗੁਰੂ ਨਾਨਕ ਦੀ ਜੈ ਜੈ ਕਾਰ ਕਰ ਰਿਹਾ ਹੈ। ਇਸ ਤਰ੍ਹਾਂ ਸਿੱਖ ਸਭਿਆਚਾਰ ਦਾ ਝੰਡਾ ਉਠਾਉਣਾ, ਸਾਰੀਆਂ ਦੁਨੀਆਂ ਨਾਲ ਮੱਥਾ ਲਾਉਣਾ ਹੈ। ਇਹ ਸੰਗ੍ਰਾਮ ਰਚਾਉਣ ਲਈ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦਾ ਹਰ ਜੁਆਨ ਤਿਆਰ ਬਰ-ਤਿਆਰ ਖੜਾ ਹੈ ਤੇ ਅਸਾਂ ਸਭ ਨੇ ਇਨ੍ਹਾਂ ਦੇ ਪਿਛੇ-ਪਿਛੇ ਚਲਣਾ ਹੈ। ਹੁਕਮ ਹੈ :

ਗੁਰਸਿਖ ਮੀਤ ਚਲਹੁ ਗੁਰ ਚਾਲੀ
ਜੋ ਗੁਰੁ ਕਹੈ ਸੋਇ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ। (ਧਨਾਸਰੀ ਮ. ੪)

*—ਕਲਮ ਮੰਦਿਰ ਲੋਇਰ ਮਾਲ ਪਟਿਆਲਾ*

✡

## ਗ਼ਜ਼ਲ

—ਅਜਾਇਬ ਕਮਲ

ਉਨ੍ਹਾਂ ਨਾਅਰੇ ਬੜੇ ਲਾਏ
ਖਲੋ ਕੇ ਤਖ਼ਤਿਆਂ ਉੱਤੇ
ਉਨ੍ਹਾਂ ਦਾ ਇਨਕਲਾਬ ਆਉਂਦਾ ਰਿਹਾ
ਪਰ ਕਾਗਜ਼ਾਂ ਉੱਤੇ

ਵਿਰੋਧੀ ਇਨਕਲਾਬੀ ਧੂੜ ਵਿਚ
ਗੁੰਮ ਹੋ ਗਏ ਸਾਰੇ
ਬੜਾ ਸੀ ਮਾਣ ਜਿਹੜੇ
ਇਨਕਲਾਬੀ ਰਸਤਿਆਂ ਉੱਤੇ

ਖਪਤ ਕਲਚਰ ਨੇ ਗ਼ਲਬਾ ਪਾ ਲਿਆ
ਸਾਰੇ ਜ਼ਮਾਨੇ ਤੇ
ਬੜੇ ਸਖ਼ਤੇ ਨੇ ਦਿਨ ਆਏ
ਮਨੁੱਖੀ ਜਜ਼ਬਿਆਂ ਉੱਤੇ

ਉਨ੍ਹਾਂ ਨੇ ਹੀ ਤੁਹਾਡੇ ਘਰ ਦੀ ਰੂਹ ਨੂੰ
ਮਾਰ ਦਿੱਤਾ ਹੈ
ਤੁਹਾਨੂੰ ਮਾਣ ਹੈ ਜਿਹੜੇ
ਘਰਾਂ ਦੇ ਪਰਦਿਆਂ ਉੱਤੇ

ਉਨ੍ਹਾਂ 'ਚੋਂ ਮੂੰਹ ਨਹੀਂ ਦਿਸਦਾ
ਉਨ੍ਹਾਂ 'ਚੋਂ ਨਕਸ਼ ਨਹੀਂ ਦਿਸਦੇ
ਬੜੀ ਹੈ ਧੂੜ ਜੰਮ ਚੁੱਕੀ
ਤੁਹਾਡੇ ਸ਼ੀਸ਼ਿਆਂ ਉੱਤੇ

ਬੜਾ ਚਿਰ ਬੌਨਿਆਂ ਨੇ
ਰਾਹ ਹੈ ਸਾਡਾ ਰੋਕਣਾ ਚਾਹਿਆ
ਬੜਾ ਚਿਰ ਉਹ ਰਹੇ ਜੀਊਂਦੇ ਨੇ
ਘਟੀਆ ਸਾਜ਼ਸ਼ਾਂ ਉੱਤੇ

ਉਸੇ ਬੰਦੇ ਨੂੰ ਹੀ ਮੈਂ ਦੋਸਤੋ
ਅਵਤਾਰ ਕਹਿੰਦਾ ਹਾਂ
ਹੈ ਜਿਹੜਾ ਬਾਲਦਾ ਦੀਵੇ
ਬੁਝੇ ਹੋਏ ਮੱਥਿਆਂ ਉੱਤੇ

ਉਨ੍ਹਾਂ ਨੇ ਜੋਸ਼ ਵਿਚ ਆ ਕੇ
ਸੀ ਹੰਗਾਮਾ ਮਚਾ ਦਿੱਤਾ
ਅਜੇ ਮੈਂ ਲਿਖਣ ਹੀ ਲੱਗਾ ਸਾਂ
ਕਵਿਤਾ ਤਾਰਿਆਂ ਉੱਤੇ

ਅਸੀਂ ਤੁਰਨਾ ਹੈ ਤੇ
ਸਾਰੀ ਉਮਰ ਤੁਰਦੇ ਹੀ ਰਹਿਣਾ ਹੈ
ਤੁਸੀਂ ਬੈਠੇ ਰਹੋ ਘਰ ਦੇ
ਘਸੇ ਹੋਏ ਸਰਦਲਾਂ ਉਤੇ

ਉਹ ਜਿਹੜੇ ਆਖਦੇ ਇਸ ਦੌਰ ਵਿਚ
ਕਵਿਤਾ ਹੈ ਮਰ ਚੁੱਕੀ
ਕਦੇ ਹੱਸਾਂ ਕਦੇ ਰੋਵਾਂ
ਅਜੇਹੇ ਪਾਗਲਾਂ ਉੱਤੇ

## ਮਨੁੱਖ

—ਸ਼ਿਵਨਾਥ

ਹਾਥੀਆਂ ਤੋਂ ਵੀ,
ਨਹੀਂ ਜੋ ਟੁੱਟਦੇ
ਤੋੜ ਸਕਦਾ ਹੈ
ਇਹ ਉਹ ਵੀ ਲੋਹ-ਦਵਾਰ
ਪਰਬਤਾਂ ਦੇ ਵੀ,
ਉਡਾ ਸਕਦਾ ਹੈ ਪਲ ਵਿਚ
ਪਰਖਚੇ
ਸਾਗਰਾਂ ਨੂੰ ਵੀ,
ਇਹ ਸਕਦਾ ਹੈ ਲਿਤਾੜ।

ਰੇਤ-ਥਲ ਚੋਂ ਵੀ,
ਲੰਘਾ ਸਕਦਾ ਹੈ
ਜਲ ਦੇ ਕਾਫ਼ਲੇ
ਗਾਹ ਕੇ ਆ ਸਕਦਾ ਹੈ
ਬੇ-ਓੜਕ ਪੁਲਾੜ
ਬੰਨ੍ਹ ਸਕਦਾ ਹੈ
ਇਹ ਫੜ ਕੇ ਬਿਜਲੀਆਂ
ਸਵਰਗ ਨੂੰ ਸਕਦਾ ਹੈ
ਧਰਤੀ ਤੇ ਉਤਾਰ।
ਪਰ ਜਦੋਂ ਇਹ ਛੱਡ ਕੇ
ਤੁਰਦੇ ਮਨੁੱਖਤਾ ਨੂੰ ਕਦੇ
ਮੌਤ ਨੂੰ ਦੇਂਦਾ ਹੈ
ਖ਼ੁਦ ਹੀ ਦਾਅਵਤਾਂ
ਆਉਣ ਲਗਦਾ ਹੈ
ਇਹ ਦੇ ਅੰਦਰ ਵੀ,
ਉਸ ਵੇਲੇ ਨਿਘਾਰ।

ਪਸਤ ਹੋ ਜਾਂਦਾ ਹੈ
ਇਸ ਦਾ ਹੌਸਲਾ
ਖ਼ੌਫ਼ ਹੋ ਜਾਂਦਾ ਏ
ਸਿਰ ਉੱਤੇ ਸਵਾਰ
ਨਰਕ ਹੋ ਜਾਂਦੀ ਏ
ਇਹਦੀ ਜ਼ਿੰਦਗੀ
ਅਵ-ਗੁਣਾਂ ਦਾ
ਹੋਣ ਲਗਦਾ ਹੈ, ਪਸਾਰ।

ਹਾਥੀਆਂ ਤੋਂ ਵੀ
ਨਹੀਂ ਜੋ ਟੁੱਟਦੇ
ਤੋੜ ਸਕਦਾ ਹੈ,
ਇਹ ਉਹ ਵੀ, ਲੋਹ-ਦਵਾਰ
ਪਰਬਤਾਂ ਦੇ ਵੀ
ਉਡਾ ਸਕਦਾ ਹੈ ਪਲ ਵਿਚ
ਪਰਖਚੇ
ਸਾਗਰਾਂ ਨੂੰ ਵੀ ਇਹ ਸਕਦਾ ਹੈ ਲਿਤਾੜ।

—੧੨੪੭-C-Lig . ਫੇਜ਼-੧੦-ਮੁਹਾਲੀ. ੧੬੦੦੫੯

# .ਗ਼ਜ਼ਲ

—*ਅਮਰਜੀਤ ਸਿੰਘ ਸੰਧੂ*

ਇਨਸਾਨ ਜੋ ਦੁਨੀਆਂ 'ਚੋਂ ਗੁਜ਼ਰ ਜਾਂਦੇ ਨੇ ਯਾਰੋ!
ਮੁੜਦੇ ਨਹੀਂ, ਖ਼ਬਰੇ ਉਹ ਕਿਧਰ ਜਾਂਦੇ ਨੇ ਯਾਰੋ!

ਰੱਤ ਸਿੰਮਦੀ ਏ, ਪੈ ਜਾਂਦੀਆਂ ਨੇ ਦਿਲ 'ਤੇ ਝਰੀਟਾਂ,
ਖਿੰਗਰ ਜਦੋਂ ਯਾਦਾਂ ਦੇ ਘਸਰ ਜਾਂਦੇ ਨੇ ਯਾਰੋ!

ਸਾਗਰ 'ਚ ਕੋਈ ਲਾਸ਼ ਤਰੇ ਜਾਂ ਨਾ ਤਰੇ ਪਰ,
ਨਜ਼ਰਾਂ 'ਚ ਜੋ ਡੁਬਦੇ ਨੇ, ਉਹ ਤਰ ਜਾਂਦੇ ਨੇ ਯਾਰੋ!

ਜੋ ਅਪਣੇ ਅਸੂਲਾਂ ਦੀ ਬੁਲੰਦੀ ਤੋਂ ਨਾ ਤਿਲਕਣ,
ਉਹ ਨੈਣਾਂ ਦੇ ਰਾਹ ਦਿਲ 'ਚ ਉਤਰ ਜਾਂਦੇ ਨੇ ਯਾਰੋ!

ਉਹ ਹੈਨ ਤਾਂ ਸਾਗਰ ਹੀ, ਮਗਰ ਕੈਸੇ ਨੇ ਸਾਗਰ ?
ਇਕ ਪਿਆਸ ਲਗਾਉਂਦੇ ਨੇ, ਜਿਧਰ ਜਾਂਦੇ ਨੇ ਯਾਰੋ!

ਜੋ ਵਾਅਦਾ ਉਹ ਕਰਦੇ ਨੇ, ਭੁਲਾ ਦੇਂਦੇ ਨੇ ਝਟ-ਪਟ,
ਜਦ ਯਾਦ ਕਰਾਓ ਤਾਂ ਮੁਕਰ ਜਾਂਦੇ ਨੇ ਯਾਰੋ!

ਪਿੰਜਰੇ 'ਚ ਤਾਂ ਕੀ ਰਹਿਣਗੇ ਜਜ਼ਬਾਤ ਦੇ ਪੰਛੀ,
ਇਹਨਾਂ ਨੂੰ ਤਾਂ ਟੋਕੋ ਵੀ ਤਾਂ ਮਰ ਜਾਂਦੇ ਨੇ ਯਾਰੋ!

ਹਾਲਾਤ ਉਲਝਦੇ ਨੇ ਤਾਂ ਖ਼ੁਸ਼ ਹੁੰਦਾ ਏ 'ਸੰਧੂ.'
ਉਲਝਣ 'ਚ ਉਦੇ ਸ਼ਿਅਰ ਸੰਵਰ ਜਾਂਦੇ ਨੇ ਯਾਰੋ!

*—੬੨੧-ਦਕੋਹਾ, ਜਲੰਧਰ-੧੪੪੦੨੩*

# ਦੋ .ਗ਼ਜ਼ਲਾਂ

—*ਮਲਕੀਤ ਮੀਤ*

ਤੁਹਾਡੇ ਵਾਅਦਿਆਂ ਤੇ ਹੁਣ ਭਰੋਸਾ ਕਰ ਨਹੀਂ ਹੁੰਦਾ।
ਰੰਜ਼ਾਨਾ ਮੌਤ ਅਣ ਆਈ ਅਸਾਥੋਂ ਮਰ ਨਹੀਂ ਹੁੰਦਾ।

ਜਿਨ੍ਹਾਂ ਨੇ ਦਿਲ ਦਾ ਦੀਵਾ ਬਾਲਿਆ ਹੈ, ਰੌਸ਼ਨੀ ਖ਼ਾਤਿਰ,
ਉਨ੍ਹਾਂ ਨੂੰ ਨ੍ਹੇਰੀਆਂ ਰਾਤਾਂ ਦਾ ਕੋਈ ਡਰ ਨਹੀਂ ਹੁੰਦਾ।

ਖ਼ੁਦਾ ਤਾਂ ਹਰ ਜਗ੍ਹਾ ਵਸਦੈ, ਨਜ਼ਰ ਦੇਖੇ ਜਾਂ ਨਾ ਦੇਖੇ,
ਫ਼ਕਤ ਮੰਦਿਰ ਜਾਂ ਮਸਜਿਦ ਹੀ ਖ਼ੁਦਾ ਦਾ ਘਰ ਨਹੀਂ ਹੁੰਦਾ।

ਮੁਹੱਬਤ ਕਰ ਲਈ ਜਿਨ੍ਹਾਂ ਉਨ੍ਹਾਂ ਨੂੰ ਦੁਨੀਆਂ ਦਾ ਡਰ ਕੀ ?
ਉਨ੍ਹਾਂ ਨੂੰ ਤਾਂ ਖ਼ੁਦਾ ਦਾ ਵੀ ਸੱਜਣ ਜੀ! ਡਰ ਨਹੀਂ ਹੁੰਦਾ।

ਮਿਰੇ ਦਰਵਾਜ਼ੇ 'ਤੇ ਦਿਲਦਾਰ ਦਸਤਕ ਦੇ ਕੇ ਮੁੜ ਜਾਂਦੈ,
ਮਿਰੀ ਇਹ ਬਦਨਸੀਬੀ ਹੈ ਮੈਂ ਅਕਸਰ ਘਰ ਨਹੀਂ ਹੁੰਦਾ।

ਓ ਪੱਥਰ ਦਿਲ! ਜ਼ਰਾ ਦੱਸ ਜਾ, ਅਸੀਂ ਕਰੀਏ ਤਾਂ ਕੀ ਕਰੀਏ?
ਤਿਰੇ ਬਿਨ ਜੀਅ ਨਹੀਂ ਹੁੰਦਾ, ਤਿਰੇ ਬਿਨ ਮਰ ਨਹੀਂ ਹੁੰਦਾ।

ਮੁਹੱਬਤ ਵਸਦੀ ਹੈ ਜਿਥੇ, ਉਸੇ ਨੂੰ ਘਰ ਕਿਹਾ ਜਾਂਦੈ,
ਨਿਰਾ ਇੱਟਾਂ ਦੀਆਂ ਕੰਧਾਂ ਦਾ ਨਾਂਅ ਹੀ ਘਰ ਨਹੀਂ ਹੁੰਦਾ।

ਜਿਦ੍ਹਾ ਮਨ-'ਮੀਤ' ਨਾ ਕੋਈ ਤੇ ਦਿਲ ਦਰਦੋਂ ਜਿਦ੍ਹਾ ਸੱਖਣੇ,
ਉਦ੍ਹੇ ਵਰਗਾ ਜ਼ਮਾਨੇਂ ਤੇ ਕੋਈ ਪੱਥਰ ਨਹੀਂ ਹੁੰਦਾ।

ਨਫ਼ਰਤ ਦੀ ਦੀਵਾਰ ਗਿਰਾਓ, ਬਹੁਤ ਹਨੇਰਾ ਹੈ।
ਉਲਫ਼ਤ ਦੇ ਕੁਝ ਦੀਪ ਜਗਾਓ, ਬਹੁਤ ਹਨੇਰਾ ਹੈ।

ਰਲ ਕੋਈ ਤਦਬੀਰ ਬਣਾਓ, ਬਹੁਤ ਹਨੇਰਾ ਹੈ।
ਇਨਸਾਨੀਅਤ ਨੂੰ ਬਚਾਓ, ਬਹੁਤ ਹਨੇਰਾ ਹੈ।

ਭੇਦ-ਭਾਵ ਸਭ ਦਿਲੋਂ ਮਿਟਾਓ, ਬਹੁਤ ਹਨੇਰਾ ਹੈ।
ਏਕੇ ਦਾ ਕੋਈ ਨਗ਼ਮਾ ਗਾਓ, ਬਹੁਤ ਹਨੇਰਾ ਹੈ।

ਭ੍ਰਿਸ਼ਟਾਚਾਰ ਦੀ ਧੁੰਦ ਹਟਾਓ, ਬਹੁਤ ਹਨੇਰਾ ਹੈ।
ਨੈਤਿਕਤਾ ਦੀ ਲਾਲਟੈਣ ਲਾਓ, ਬਹੁਤ ਹਨੇਰਾ ਹੈ।

ਜੁਗਨੂੰ ਵਾਂਗੂ ਟਿਮ-ਟਿਮਾਇਆਂ ਕੁਝ ਨਹੀਂ ਬਣਨਾ,
ਸੂਰਜ ਬਣਕੇ ਜਗ-ਮਗਾਓ, ਬਹੁਤ ਹਨੇਰਾ ਹੈ।

ਖ਼ੁਦਗਰਜ਼ੀ ਦੇ ਨ੍ਹੇਰੇ ਵਿਚ ਖ਼ੁਦ ਭਟਕ ਗਿਆ ਰਹਿਬਰ,
ਰਹਿਬਰ ਨੂੰ ਰਸਤਾ ਦਿਖਾਓ, ਬਹੁਤ ਹਨੇਰਾ ਹੈ।

ਐ ਮੇਰੇ ਮਨ 'ਮੀਤ'! ਗੁਜ਼ਾਰਿਸ਼ ਏਹੋ ਹੈ ਮੇਰੀ,
ਆਪਣੇ ਮੁਖ ਤੋਂ ਜ਼ੁਲਫ਼ ਹਟਾਓ, ਬਹੁਤ ਹਨੇਰਾ ਹੈ।

*—ਪਿੰਡ ਤੇ ਡਾਕ. ਮੰਡੀ ਕਲਾਂ*
*ਜ਼ਿਲ੍ਹਾ ਬਠਿੰਡਾ-੧੫੧੧੦੩*

# ਦੋ ਕਵਿਤਾਵਾਂ

—ਮਹਿਮਾ ਸਿੰਘ ਤੂਰ

## ਸਤਿਅਮ ਸ਼ਿਵਮ ਸੁੰਦਰਮ

ਉਹ ਪ੍ਰਭੂ-"
ਉਹ ਜੋ ਸਰਬ-ਕਲਾ ਸਮਰੱਥ ਹੈ
ਉਹ ਜੋ ਸਦੀਵੀ ਸੱਚ ਹੈ
ਉਸੇ ਦਾ ਅੰਸ਼ ਹਾਂ ਮੈਂ
ਉਸੇ ਨੂੰ ਪ੍ਰੇਮ ਕਰਦਾ ਹਾਂ ਮੈਂ ........

ਉਸੇ ਕਾਰਨ ਸਰੋਤਾ ਹਾਂ ਮੈਂ
ਉਸੇ ਕਾਰਨ ਦ੍ਰਿਸ਼ਟਾ ਹਾਂ ਮੈਂ
ਉਸੇ ਕਾਰਨ ਕੁਦਰਤ-ਪ੍ਰੇਮੀ ਹਾਂ ਮੈਂ
ਉਸੇ ਕਾਰਨ ਨਿਰਭਉ ਨਿਰਵੈਰੁ ਹਾਂ ਮੈਂ
ਉਸੇ ਕਾਰਨ ਸਤਿਅਮ ਸ਼ਿਵਮ ਸੁੰਦਰਮ ਹਾਂ ਮੈਂ .....

ਚੜ੍ਹਦੀ-ਕਲਾ ਵਿਚ ਹਾਂ
ਕਿ ਫੁੱਲ ਦਾ ਖਿੜਨਾ ਹੀ ਸਤਿਅਮ ਹੈ
ਉਤਸਾਹ ਵਿਚ ਹਾਂ
ਕਿ ਬੀਜ ਦਾ ਬਣਨਾ ਹੀ ਸ਼ਿਵਮ ਹੈ
ਪ੍ਰੇਮ-ਕਲਾ ਵਿਚ ਲੀਨ ਹਾਂ
ਕਿ ਜੁਗਤ ਨਾਲ ਵਿਚਰਨਾ ਹੀ ਸੁੰਦਰਮ ਹੈ

ਉਹ ਪ੍ਰਭੂ-
ਉਹ ਜੋ ਸਰਬ-ਕਲਾ ਸਮਰੱਥ ਹੈ
ਉਹ ਜੋ ਸਦੀਵੀ ਸੱਚ ਹੈ
ਉਸੇ ਦਾ ਅੰਸ਼ ਹਾਂ ਮੈਂ
ਉਸੇ ਨੂੰ ਪ੍ਰੇਮ ਕਰਦਾ ਹਾਂ ਮੈਂ ...।

—ਹਲਵਾਰਾ (ਲੁਧਿਆਣਾ), ੧੪੧੧੦੭



ਸੁੱਕਦੇ ਨੇ ਜਦ ਤਾਰ 'ਤੇ ਧੋਤੇ ਹੋਏ ਕੱਪੜੇ
ਮੈਂ ਕੁਝ ਚਿੱਤਰ ਬਣਾਉਂਦਾ ਹਾਂ ਕਵਿਤਾਵਾਂ ਨਾਲ......

ਖੇਤਾਂ ਵਿਚ ਜਦ ਖਿੜਦੇ ਨੇ ਸਰ੍ਹੋਆਂ ਦੇ ਫੁੱਲ
ਖਿੜਕੀ ਵਿਚੋਂ ਸੁਣਦਾ ਹਾਂ ਗਾਉਂਦੀ ਬੁਲਬੁਲ
ਤਾਂ ਫਿਰ ਰੁੱਸਿਆ ਯਾਰ ਮਨਾਵਣ ਲਈ
ਮੈਂ ਰਾਗ-ਹਿੰਡੋਲ ਅਲਾਉਂਦਾ ਹਾਂ ਕਵਿਤਾਵਾਂ ਨਾਲ.....

ਨੀਝ ਟਿਕਾਵੇ ਚੰਦ ਦੇ ਵੱਲ ਚਕੋਰ ਜਦੋਂ
ਮਸਤੀ ਦੇ ਵਿਚ ਆ ਕੇ ਨੱਚਣ ਮੋਰ ਜਦੋਂ
ਜਦ ਮਹਿਕ ਖਿਲਾਰਨ ਲਗਦੇ ਚੰਦਨ ਦੇ ਰੁੱਖ
ਮੈਂ ਸੁੱਤੇ ਨਾਗ ਜਗਾਉਂਦਾ ਹਾਂ ਕਵਿਤਾਵਾਂ ਨਾਲ.......

## ਕਵਿਤਾਵਾਂ ਨਾਲ ਨਿਖਰੇ ਦਿਨ

ਇਨ੍ਹਾਂ ਘੋਰ ਕਲਾਪੇ ਸਮਿਆਂ ਵਿਚ ਵੀ
ਨਿਖਰੇ ਨੇ ਕੁਝ ਦਿਨ ਮੇਰੇ ਕਵਿਤਾਵਾਂ ਨਾਲ
ਮੈਂ ਉੱਤਰ ਰਿਹਾ ਕੁਝ ਦਸਤਕ ਵਰਗਾ
ਆਪਣੇ ਰੱਬ ਦੇ ਬੂਹੇ 'ਤੇ ਕਵਿਤਾਵਾਂ ਨਾਲ.......

ਰਿਮਝਿਮ ਕਰਕੇ ਵਰ੍ਹਦੀ ਹੈ ਘਟਾ ਜਦ
ਜਦ ਬੱਦਲਾਂ ਵਿਚੋਂ ਨਿਕਲ ਕੇ ਹੱਸਦਾ ਸੂਰਜ

*ਗੀਤ*

## ਕਦ ਆਵੇਗਾ ਮੇਰਾ ਢੋਲ

—ਅਜੈਬ ਸਿੰਘ

ਕੋਇਲ ਬੋਲੇ ਕਾਵਾਂ ਬੋਲ
ਕਦ ਆਵੇਗਾ ਮੇਰਾ ਢੋਲ

ਸਾਉਣ ਮਹੀਨਾ ਬੂੰਦਾਂ-ਬਾਂਦੀ
ਹੋਈ ਸਭ ਸਖੀਆਂ ਦੀ ਚਾਂਦੀ
ਮੈਂ ਹੀ ਇਕ ਨਿਕਰਮਨ ਬਾਂਦੀ
ਮੈਨੂੰ ਇੰਜ ਨਾ ਰੋਲ

ਸਾਵਣ ਆਇਆ ਲੱਗੀਆਂ ਝੜੀਆਂ
ਕੰਤਾਂ ਵਾਲੀਆਂ ਅੰਦਰ ਵੜੀਆਂ
ਮੇਰੇ ਵਰਗੀਆਂ ਬੂਹੇ ਖੜੀਆਂ
ਕਿਸ ਨੂੰ ਆਖਾਂ ਕੁੰਡੀ ਖੋਲ੍ਹ

ਜਿਧਰ ਦੇਖਾਂ ਪਾਣੀ ਪਾਣੀ
ਡੁਬ ਡੁਬ ਜਾਵੇ ਜਿੰਦ ਨਿਮਾਣੀ

ਤੂ ਤੇ ਮੇਰੇ ਦਿਲ ਦਾ ਜਾਨੀ
ਬਖਸ਼ ਦੇ ਬੋਲ ਕਬੋਲ .......

ਤੇਰੇ ਬਾਝੋਂ ਕਾਹਦਾ ਸਾਵਣ
ਬਦੱਲ ਆਵਣ ਤੇ ਲੰਘ ਜਾਵਣ
ਤਪਦੇ ਦਿਲ ਨੂੰ ਹੋਰ ਤਪਾਵਣ
ਸਖਣੀ ਮੇਰੀ ਝੋਲ ............

ਅਸੀਸ ਦੀ ਮਾਲ ਕਪੂਰਥਲਾ

   

# ਕੇਹੋ ਜਹੀ ਸਿਆਸਤ ਅਪਨਾਈ ਜਾਵੇ

—ਬਲਬੀਰ ਸਿੰਘ ਢਿਲੋਂ (ਚੰਡੀਗੜ੍ਹ)

ਆਮ ਆਦਮੀ ਇਹ ਗੱਲ ਸੋਚਦਾ ਏ, ਗੱਡੀ ਗ੍ਰਿਸਤ ਦੀ ਕਿਵੇਂ ਚਲਾਈ ਜਾਵੇ।
ਜਿਹੜੀ ਬੀਤ ਗਈ ਸੋ ਤੇ ਬੀਤ ਗਈ ਏ, ਬਾਕੀ ਜ਼ਿੰਦਗੀ ਕਿਵੇਂ ਬਿਤਾਈ ਜਾਵੇ।
ਮੰਗੀਏ ਪੌਂਬਾਰਾਂ ਪੈਂਦੇ ਤਿੰਨ ਕਾਣੇ, ਕਿਵੇਂ ਨਹਿਸ਼ਾਂ ਤੋਂ ਜਿੰਦ ਛੁਡਾਈ ਜਾਵੇ।
ਜੀਹਦੇ ਨਾਲ ਲੱਗਿਆਂ ਹੋਣ ਪੌਂਬਾਰਾਂ, ਸੀਟੀ ਓਸੇ ਦੇ ਨਾਲ ਰਲਾਈ ਜਾਵੇ।
ਦਾਨ ਦੱਛਣਾ ਦਾ ਲਾਲਚ ਦੇ ਕੇ ਤੇ, ਪੱਤਰੀ ਪਾਂਧਿਆਂ ਕੋਲੋਂ ਖੁਲ੍ਹਵਾਈ ਜਾਵੇ।
ਜ਼ਰਾ ਪੰਡਤ ਜੀ ਕੁੰਡਲੀ ਵੇਖ ਦੱਸੋ, ਕੇਹੋ ਜਹੀ ਸਿਆਸਤ ਅਪਨਾਈ ਜਾਵੇ।

ਨਵੀਆਂ ਨਿੱਤ ਹੀ ਪਾਰਟੀਆਂ ਬਣਦੀਆਂ ਨੇ, ਕਈ ਬਣਦੀਆਂ ਨੇ ਕਈ ਢਹਿੰਦੀਆਂ ਨੇ।
ਕਰਨ ਦਿੰਦੀਆਂ ਨਾ ਕੁਝ ਕਰਦੀਆਂ ਨੇ, ਬਹੁਤਾ ਦੂਜਿਆਂ ਨਾਲ ਹੀ ਖਹਿੰਦੀਆਂ ਨੇ।
ਗੱਲ ਕੰਮ ਦੀ ਘੱਟ ਹੀ ਕਰਦੀਆਂ ਨੇ, ਕੰਮ ਭੰਡੀ ਪ੍ਰਚਾਰ ਤੋਂ ਲੈਂਦੀਆਂ ਨੇ।
ਚਾਚਾ ਆਖਕੇ ਫੜਦੀਆਂ ਪੈਰ ਅੱਗੋਂ, ਜਿੱਥੇ ਵੇਖਿਆ ਕਿ ਅੱਗੋਂ ਪੈਂਦੀਆਂ ਨੇ।
ਰਾਜਨੀਤੀ ਵਿਚ ਪੂਰਾ ਨਾ ਮਿਲੇ ਪੰਡਤ, ਨਾਲ ਜਿਸ ਦੇ ਤੋੜ ਨਿਭਾਈ ਜਾਵੇ।
ਫਾਰਮੂਲਾ ਕੋਈ ਸਮਝ ਵਿਚ ਨਹੀਂ ਆਉਂਦਾ, ਕੇਹੋ ਜਿਹੀ ਸਿਆਸਤ ਅਪਨਾਈ ਜਾਵੇ।

ਚਾਹੀਏ ਪਰਖਣਾ ਸਭ ਨੂੰ ਇਕ ਵਾਰੀ, ਕਿਹੜੀ ਪਾਰਟੀ ਕਿੰਨਿਆਂ ਪਾਣੀਆਂ 'ਚ।
ਕਿੰਨੀ ਵਿਚ ਸ਼ਰੀਫਾਂ ਦੇ ਗੱਲ ਉਹਦੀ, ਨਾਮ ਕਿੰਨਾ ਏ ਗੁੰਡੀਆਂ ਢਾਣੀਆਂ 'ਚ।
ਕਿੰਨਾ ਪਾਸਕੂ ਉਸ ਦੀ ਤੱਕੜੀ 'ਚ, ਕਿੰਨਾ ਹੱਥ ਉਹਦਾ ਵੰਡਾਂ ਕਾਣੀਆਂ 'ਚ।
ਕਿੰਨਾ ਲਹੂ ਨਚੋੜਦਾ ਮਾੜਿਆਂ ਦਾ, ਕਿੰਨਾ ਦਬਦਬਾ ਉਸ ਦਾ ਬਾਣੀਆਂ 'ਚ।
ਜਿਸ ਥਾਂ ਤੇ ਕੰਮ ਦਾ ਮਾਲ ਹੋਵੇ, ਕੁੰਡੀ ਓਸੇ ਹੀ ਥਾਂ ਲਗਾਈ ਜਾਵੇ।
ਪਤਾ ਪਰਖ ਪੜਤਾਲ ਤੋਂ ਬਾਅਦ ਲੱਗੂ, ਕੇਹੋ ਜਹੀ ਸਿਆਸਤ ਅਪਨਾਈ ਜਾਵੇ।

ਬੰਦਾ ਉਹ ਸਿਆਸਤ ਵਿਚ ਫਿੱਟ ਹੁੰਦਾ, ਹੋਵੇ ਚਿਮਚਾ ਤੇ ਨਾਲੇ ਸ਼ੈਤਾਨ ਹੋਵੇ।
ਪੱਕਾ ਪੂਰਾ ਉਹ ਲੋਹੇ ਦਾ ਥਣ ਹੋਵੇ, ਜਾਂ ਮੈਂਬਰ ਸਕੱਤਰ ਪ੍ਰਧਾਨ ਹੋਵੇ।
ਦੋ ਨੰਬਰ ਦੀ ਕਿਵੇਂ ਕਮਾਈ ਕਰਨੀ, ਦਸਾਂ ਨੰਬਰਾਂ ਦਾ ਪੂਰਾ ਗਿਆਨ ਹੋਵੇ।
ਇੱਜ਼ਤ ਬੇਇਜ਼ਤੀ ਦੋਹਾਂ ਨੂੰ ਇਕ ਸਮਝੇ, ਢੀਠਪੁਣੇ ਵਿਚ ਪੂਰਾ ਮਹਾਨ ਹੋਵੇ।
ਪਹਿਲਾਂ ਗੁਰੂ ਤੋਂ ਸਿੱਖ ਕੇ ਗੁਰ ਸਾਰੇ, ਸਿਆਸਤ ਨਾਲ ਫਿਰ ਸਾਂਝ ਬਨਾਈ ਜਾਵੇ।
ਫੇਰ ਪੁੱਛਣ ਪੁਛਾਣ ਦੀ ਲੋੜ ਕੋਈ ਨਾ, ਕੇਹੋ ਜਹੀ ਸਿਆਸਤ ਅਪਨਾਈ ਜਾਵੇ।

ਸਿਆਸੀ ਗੁਰੂ ਨੇ ਦਿੱਤਾ ਗਿਆਨ ਏਹੋ, ਭਾਵੇਂ ਪਾਰਟੀ ਕਿਹੜੀ ਅਪਨਾਈ ਜਾਵੇ।
ਹਰ ਕੋਈ ਆਦਮੀ ਓਨਾ ਮਹਾਨ ਹੁੰਦੈ, ਕੀਤੀ ਜਿੰਨੀ ਵੀ ਵੱਧ ਭਧਾਈ ਜਾਵੇ।
ਸੰਗਾਂ ਕੀਤਿਆਂ ਕੋਈ ਨਹੀਂ ਸੰਗ ਆਉਂਦਾ, ਸੰਗ ਸੰਗ ਨਾ ਸੰਘੀ ਘੁਟਾਈ ਜਾਵੇ।
ਸਿਰਫ ਮੂੰਹ ਨੰਗਾ ਕਰਿਆਂ ਕੀ ਬਣਦੈ, ਬਣਦੈ ਤਾਂ ਜੇ ਲੋਈ ਹੀ ਲਾਹੀ ਜਾਵੇ।
ਮੇਰੀ ਗੱਲ ਦਾ ਨਹੀਂ ਯਕੀਨ ਜੇਕਰ, ਜ਼ਰਾ ਹੱਥ ਤੇ ਸਰੋਂ ਅਜ਼ਮਾਈ ਜਾਵੇ।
ਫੇਰ ਕਿਸੇ ਤੋਂ ਪੁੱਛਣ ਦੀ ਲੋੜ ਕੀਏ, ਕੇਹੋ ਜਹੀ ਸਿਆਸਤ ਅਪਨਾਈ ਜਾਵੇ।

ਲੀਡਰ ਲੋਕਾਂ ਤੇ ਰੱਬ ਨੇ ਸਾਫ ਕਰਦੇ, ਕੀਤੀ ਇਹਨਾਂ ਤੇ ਹੱਥ ਅਜ਼ਮਾਈ ਜਾਵੇ।
ਕਦੇ ਬੂਟ ਪਾਲਸ਼ ਕਦੇ ਤੇਲ ਮਾਲਸ਼, ਅੱਗੇ ਪਿੱਛੇ ਫਿਰ ਪੂਛ ਹਲਾਈ ਜਾਵੇ।
ਸਿਫਤ ਆਪਣੀ ਸੁਣ ਕੇ ਖੁਸ਼ ਹੁੰਦੇ, ਜ਼ਰਾ ਚੋਪੜ ਕੇ ਸਿਫਤ ਸੁਨਾਈ ਜਾਵੇ।
ਇਹ ਲੋਕਾਂ ਦੀ ਜੇਬ ਨੂੰ ਕੱਟਦੇ ਨੇ, ਕੈਂਚੀ ਇਹਨਾਂ ਦੀ ਜੇਬ ਨੂੰ ਲਾਈ ਜਾਵੇ।
ਜਨਤਾ, ਲੀਡਰ, ਸਰਕਾਰ ਜੋ ਸੂਤ ਆਵੇ, ਛਿੱਲ ਓਸੇ ਦੀ ਰੱਜ ਕੇ ਲਾਹੀ ਜਾਵੇ।
ਦਾਅ ਜਿਧਰੋਂ ਲੱਗੇ ਲਗਾ ਲਈਏ, ਏਹੋ ਜਹੀ ਸਿਆਸਤ ਅਪਨਾਈ ਜਾਵੇ।

# ਵਰਿਆਮ ਸਾਡਾ

—ਬਲਬੀਰ ਸਿੰਘ ਢਿਲੋਂ (ਚੰਡੀਗੜ੍ਹ)

ਲਿਖੀਆ ਪੜ੍ਹੀਏ ਵਰਿਆਮ ਜੇ ਨਾਮ ਕਿਧਰੇ, ਇੰਝ ਜਾਪਦੈ, ਜਿਵੇਂ ਇਹ ਨਾਮ ਸਾਡਾ।
ਛਪਦਾ ਮੰਥਲੀ ਸ਼ਹਿਰ ਜਲੰਧਰੋਂ ਇਹ, ਲਾਡੋਵਾਲੀ ਹੈ ਰੋਡ ਮੁਕਾਮ ਸਾਡਾ।

ਪੰਝੀ ਸਾਲਾਂ ਤੋਂ ਕਰ ਰਿਹੈ ਦੇਸ਼ ਸੇਵਾ, ਜੁੜਿਆ ਏਸ ਦੇ ਨਾਲ ਪੈਗ਼ਾਮ ਸਾਡਾ।
ਜਦੋਂ ਆਉਂਦੈ ਵਰਿਆਮ ਤਾਂ ਇੰਝ ਲਗਦੈ, ਜਿਵੇਂ ਨਿਕਲਿਆ ਹੋਏ ਇਨਾਮ ਸਾਡਾ।

ਕਦੇ ਕਦੇ ਜੇ ਮਿਲਦੈ ਏ ਲੇਟ ਸਾਨੂੰ, ਹੋ ਜਾਂਦਾ ਏ ਮਨ ਉਪਰਾਮ ਸਾਡਾ।
ਇਹਦੀ ਸੋਚ ਵਿਚਾਰ ਨੇ ਬਦਲ ਦਿੱਤਾ, ਹਿਰਦਾ ਦਿਲ ਦਿਮਾਗ ਤਮਾਮ ਸਾਡਾ।

ਲਿਖਤਾਂ ਇਹਦੀਆਂ ਜੇਕਰਾਂ ਵਾਚਦੇ ਨਾ, ਪਤਾ ਨਹੀਂ ਕੀ ਹੁੰਦਾ ਅੰਜਾਮ ਸਾਡਾ।
ਨਿਰਪੱਖ, ਨਿਰਵੈਰ, ਨਿਧੱੜਕ ਹੈ ਇਹ, ਇਹਦੀ ਪਾਲਸੀ ਤਾਈਂ ਸਲਾਮ ਸਾਡਾ।

ਚੜ੍ਹਦੀ ਕਲਾ ਵਰਿਆਮ ਦੀ ਰੱਖਣੇ ਲਈ, ਜਾਰੀ ਸਦਾ ਹੀ ਰਹੂ ਸੰਗਰਾਮ ਸਾਡਾ।
ਦਫ਼ਤਰ ਇੰਜ ਵਰਿਆਮ ਦਾ ਜਾਪਦਾ ਏ, ਬਣਦਾ ਜਾ ਰਿਹਾ ਏ ਸਾਹਿਤਕ ਧਾਮ ਸਾਡਾ।

ਕਰਦਾ ਅੰਦਰੋਂ ਦੂਰ ਹਨੇਰਿਆਂ ਨੂੰ, ਇਹ ਹੈ ਗਿਆਨ ਚਰਾਗ਼ ਇਮਾਮ ਸਾਡਾ।
ਕਿੱਥੋਂ ਫੇਲ੍ਹ ਤੇ ਕਿੱਥੋਂ ਜੇ ਪਾਸ ਹੋਇ, ਸਾਨੂੰ ਦੱਸਦੈ ਆਣ ਪਰਿਨਾਮ ਸਾਡਾ।

ਜੁੜੀ ਏਸ ਦੇ ਨਾਲ ਅਪੱਣਤ ਸਾਡੀ, ਇਹ ਹੈ ਘਰ ਸਾਡਾ ਇਹ ਹੈ ਗਾਮ ਸਾਡਾ।
ਸਮਾਂ ਪੜ੍ਹਨ ਲਈ ਮਸਾਂ ਹੀ ਕੱਢੀਦਾ ਏ, ਮੁੱਕਦਾ ਕੰਮ ਨਹੀਂ ਸੁਬ੍ਹਾ ਤੇ ਸ਼ਾਮ ਸਾਡਾ।

ਇਹਨੂੰ ਪੜ੍ਹਦਿਆਂ ਪੜ੍ਹਦਿਆਂ ਪੜ੍ਹਦਿਆਂ ਹੀ, ਛਲਕ ਪੈਂਦਾ ਏ ਖੁਸ਼ੀ ਦਾ ਜਾਮ ਸਾਡਾ।
ਗ਼ਜ਼ਲਾਂ ਇਹਦੀਆਂ ਗਾਲਿਬ ਤੋਂ ਘੱਟ ਤੇ ਨਹੀਂ, ਰੁਬਾਈਆਂ ਵਿਚ ਹੈ ਉਮਰ ਖ਼ਿਆਮ ਸਾਡਾ।

ਮੱਲਾਂ ਇਹਦੀਆਂ ਮਾਰੀਆਂ ਵੇਖ ਕੇ ਤੇ, ਸੌ ਪ੍ਰਸੈਂਟ ਪ੍ਰਸੰਨ ਅਵਾਮ ਸਾਡਾ।
ਇਹਦੇ ਵਾਰਸਾਂ, ਲੇਖਕ, ਪ੍ਰਬੰਧਕਾਂ ਨੂੰ, ਲੱਖ ਵਾਰ ਹੈ ਦਿਲੋਂ ਪ੍ਰਨਾਮ ਸਾਡਾ।

ਵਰਕੇ ਵਰਕੇ 'ਚੋਂ ਦਿੱਸੇ ਜਗਜੀਤ ਸਤਿਗੁਰ, ਅੱਖਰ ਅੱਖਰ ਵਿਚ ਰਮਿਆਂ ਏ ਰਾਮ ਸਾਡਾ।
ਤਾਂ ਹੀ ਪੁੱਛੀਦੇ ਰੋਜ਼ ਹੀ ਡਾਕੀਏ ਤੋਂ, ਅਜੇ ਆਇਐ ਕਿ ਨਹੀਂ ਵਰਿਆਮ ਸਾਡਾ ?

# ਪੰਜਾਬੀ ਸਟੇਜਾਂ ਦੇ ਸ਼ਾਹਸਵਾਰ ਸ਼ਾਇਰ
# 'ਮਿਲਖੀ ਰਾਮ'

—ਪਿਆਰਾ ਸਿੰਘ ਦਾਤਾ

*ਮਾਂ ਬੋਲੀ ਪੰਜਾਬੀ ਨੂੰ ਕਵੀਆਂ, ਸ਼ਾਇਰਾਂ ਨੇ ਜ਼ਿੰਦਾ ਰਖਿਆ ਹੈ। ਪੰਜਾਬੀ ਕਵੀ ਦਰਬਾਰ ਕਿਸੇ ਜ਼ਮਾਨੇ ਵਿਚ ਲੋਕ ਮਨਾਂ ਨੂੰ ਅਪਾਰ ਹੁਲਾਰ ਅਤੇ ਪਿਆਰ ਦਿੰਦੇ ਰਹੇ ਹਨ। ਸਾਂਝੇ ਪੰਜਾਬ ਵੇਲੇ ਇਹ ਕਵੀ ਦਰਬਾਰ ਪੰਜਾਬੀ ਸਭਿਆਚਾਰ ਦੇ ਕੁੰਭ ਹੁੰਦੇ ਸਨ। ਪ੍ਰਸਿਧ ਸਾਹਿਤਕਾਰ ਸ. ਪਿਆਰਾ ਸਿੰਘ ਦਾਤਾ ਨੇ ਕੁਝ ਕਵੀਆਂ ਦੇ ਬਿਰਤਾਂਤ ਨੂੰ ਸਾਹਿਤ-ਇਤਿਹਾਸ ਦੇ ਗਰਭ ਚੋਂ ਬਾਹਰ ਲਿਆ ਕੇ ਪ੍ਰਸਤੁਤ ਕੀਤਾ ਹੈ। ਕੁਝ ਕੁ ਕਵੀਆਂ ਨੂੰ ਵਾਰੋ-ਵਾਰੀ ਵਰਿਆਮ ਦੇ ਪੰਨਿਆਂ ਤੇ ਅਸੀਂ ਪ੍ਰਕਾਸ਼ਮਾਨ ਕਰ ਰਹੇ ਹਾਂ।* *—ਸੰਪਾਦਕ*

ਸੰਨ ੧੯੯੩ ਵਿਚ ਲਾਹੌਰ ਵਿਚ ਖਤਰੀ ਪ੍ਰਵਾਰ ਵਿਚ ਜਨਮੇ, ਸ਼ਾਇਰ ਮਿਲਖੀ ਰਾਮ ਦੀ ਸ਼ੋਹਰਤ ਮਹਾਰਾਜਾ ਪਟਿਆਲਾ ਭੂਪਿੰਦਰ ਸਿੰਘ ਨੇ ਸੁਣੀ, ਤਾਂ ਉਸ ਨੇ ਮਿਲਖੀ ਰਾਮ ਨੂੰ ਦਰਬਾਰ ਦਾ ਮੁਖੀ ਸ਼ਾਇਰ ਥਾਪ ਦਿਤਾ, ਪਰ ਮਹਾਰਾਜਿਆਂ ਦੇ ਦਰਬਾਰ ਦੀ ਵਜਾਹਤਦਾਰੀ। ਮਿਲਖੀ ਰਾਮ, ਕਮਰਬੰਦ ਕਸੀ ਵਡਾ ਸਾਰਾ ਚੋਗਾ ਪਹਿਨੇ ਸਾਰਾ ਦਿਨ ਹੱਥ ਬੰਨ੍ਹ ਕੇ ਦਰਬਾਰ ਵਿਚ ਖੜਾ ਰਿਹਾ। ਸੂਰਜ ਦੀਆਂ ਆਖਰੀ ਕਿਰਨਾਂ ਨੇ ਧਰਤੀ ਨੂੰ ਛੋਹਿਆ, ਤਾਂ ਦਰਬਾਰ ਬਰਖਾਸਤ ਹੋ ਗਿਆ। ਇਹ ਦਰਵੇਸ਼ ਮਨੁੱਖ ਸ਼ਾਇਰ ਬੋਝਲ ਅਤੇ ਲੜਖੜਾਂਦੇ ਕਦਮਾਂ ਨਾਲ ਰਾਤ ਗੁਜ਼ਾਰਨ ਆਪਣੇ ਠਿਕਾਣੇ ਵਲ ਤੁਰ ਪਿਆ। ਹਾਲੀਂ ਕਮਰਬੰਦ ਖੋਹਲ ਹੀ ਰਿਹਾ ਸੀ, ਕਿ ਇਕ ਪਿਆਦਾ ਮੌਤ ਦਾ ਫ਼ਰਿਸ਼ਤਾ ਬਣ ਕੇ ਸਾਹਮਣੇ ਆ ਖੜੋਤਾ, "ਹਜ਼ੂਰ! ਮਹਾਰਾਜ ਨੇ ਆਪ ਨੂੰ ਯਾਦ ਫ਼ੁਰਮਾਇਆ ਹੈ।"

ਮਿਲਖੀ ਰਾਮ ਮਹਿਲ ਪਹੁੰਚਿਆ ਤਾਂ ਮਹਾਰਾਜ, ਖੁਲ੍ਹੀ ਛੱਤ ਤੇ ਹੁਸੀਨ ਕੁੜੀਆਂ ਦੇ ਝੁਰਮਟ ਵਿਚ ਘਿਰੇ, ਮਨਮੋਹਣੀਆਂ ਫ਼ਿਜ਼ਾਵਾਂ ਦੇ ਨਜ਼ਾਰਿਆਂ ਵਿਚ ਮਗਨ ਸਨ। ਚਾਂਦਨੀ ਰਾਤ ਸੀ। ਮਹਾਰਾਜ, ਸ਼ਾਹੀ ਝੂਲੇ ਵਿਚ ਬੈਠੇ ਸਨ। ਫੁੱਲਾਂ ਦਾ ਗਜਰਾ ਹੱਥ ਵਿਚ ਸੀ। ਜਦ ਗਜਰਾ ਉਛਾਲਦੇ, ਝੂਲਾ ਆਪਣੇ ਆਪ ਹਿਲਣ ਲੱਗਦਾ। ਸਵੱਰਗੀ ਹੂਰਾਂ, ਸਜੇ ਖਬੇ ਖੜੋਤੀਆਂ, ਰੰਗਾਂ ਰੰਗ ਦੇ ਲਿਬਾਸ ਪਹਿਨੀ ਬਸਤਰਾਂ 'ਚੋਂ ਚੁਪਾਸੀਂ ਮਹਿਕਾਂ ਖਲੇਰ ਰਹੀਆਂ ਸਨ। ਮਹਾਰਾਜ ਇਸੇ ਨਸ਼ਿਆਈ ਅਵਸਥਾ ਵਿਚ ਆਪਣੇ ਸ਼ੁਗਲ ਵਿਚ ਮਸਰੂਫ਼ ਸਨ। ਮਿਲਖੀ ਰਾਮ ਨੂੰ ਹੱਥ ਬੰਨ੍ਹੀ ਖੜੋਤੇ ਵੇਖ ਮਹਾਰਾਜ ਮੁਸਕਰਾਏ ਤੇ ਹੁਕਮ ਦਿਤਾ, "ਮਿਲਖੀ ਰਾਮ! ਇਹ ਬਹਾਰਾਂ ਦੇ ਸੁੰਦਰ ਨਜ਼ਾਰੇ ਸਬੰਧੀ ਕੋਈ ਸ਼ਿਅਰ ਸੁਣਾਓ।"

ਮਿਲਖੀ ਰਾਮ, ਦਿਨ ਭਰ ਦਾ ਥੱਕਾ ਟੁੱਟਿਆ ਖ਼ਾਕ ਸ਼ਿਅਰ ਸੁਣਾਂਦਾ। ਅੱਖਾਂ ਵਿਚ ਅਥਰੂ ਭਰ ਕੇ ਬੋਲਿਆ, "ਮਹਾਰਾਜ!" ਮਹਾਰਾਜ ਨੇ ਗਜਰਾ ਉਛਾਲਣ ਤੋਂ ਹੱਥ ਰੋਕ ਕੇ ਮਿਲਖੀ ਰਾਮ ਵਲ ਵੇਖਿਆ ਤਾਂ ਮਿਲਖੀ ਰਾਮ ਖੜੋਤਾ ਹੰਝੂਆਂ ਦੇ ਹਾਰ ਪਰੋ ਰਿਹਾ ਸੀ। ਮਹਾਰਾਜ ਨੂੰ ਸਖ਼ਤ ਹੈਰਾਨੀ ਹੋਈ, ਤੇ ਪੁਛਣ ਲੱਗੇ, "ਚਾਂਦਨੀ ਰਾਤ ਦੇ ਇਲਾਹੀ ਹੁਸਨ ਦੀ ਤਾਰੀਫ਼ ਕਰਨ ਦੀ ਥਾਂ, ਤੁਸੀਂ ਰੋ ਰਹੇ ਹੋ, ਮਿਲਖੀ ਰਾਮ!" ਰੋਂਦਿਆਂ ਰੋਂਦਿਆਂ ਮਿਲਖੀ ਰਾਮ ਦੀ ਘਿਗੀ ਬੱਝ ਗਈ। ਟੰਗਾਂ ਲੜਖੜਾ ਰਹੀਆਂ ਸਨ। ਉਹ ਥੰਮ ਨਾਲ ਟੇਕ ਲਗਾ ਕੇ ਬੋਲਿਆ, "ਮੇਰੀ ਜਾਨ ਬਖ਼ਸ਼ ਦਿਉ ਮਹਾਰਾਜ! ਮੈਂ ਅਜ਼ਾਦ ਫ਼ਿਜ਼ਾਵਾਂ ਦਾ ਪੰਛੀ ਹਾਂ। ਆਪ ਦੀਆਂ ਮਿਹਰਬਾਨੀਆਂ ਦਾ ਅਹਿਸਾਨਮੰਦ ਹਾਂ। ਪਰ ਮੈਂ ਯਤਨ ਕਰਨ ਦੇ ਬਾਵਜੂਦ ਵੀ ਲਾਹੌਰ ਸ਼ਹਿਰ ਦੇ ਹਜ਼ੂਰੀ ਬਾਗ਼ ਦੀਆਂ ਫ਼ਿਜ਼ਾਵਾਂ ਨੂੰ ਭੁੱਲ ਨਹੀਂ ਸਕਦਾ।"

"ਅਸੀਂ ਤੇਰੇ ਸੁਖ ਤੇ ਅਰਾਮ ਦਾ ਪੂਰਾ ਪੂਰਾ ਖ਼ਿਆਲ ਰਖਾਂਗੇ, ਮਿਲਖੀ ਰਾਮ! ਤੂੰ ਬੇਫ਼ਿਕਰ ਹੋ ਕੇ ਸ਼ੇਅਰ ਸੁਣਾ", ਮਹਾਰਾਜ ਨੇ ਮਿਲਖੀ ਰਾਮ ਨੂੰ ਕਿਹਾ।

"ਮੈਨੂੰ ਐਸ਼ ਅਰਾਮ ਦੀ ਲੋੜ ਨਹੀਂ, ਮਨ ਦੀ ਸ਼ਾਂਤੀ ਚਾਹੀਦੀ ਹੈ ਮਹਾਰਾਜ! ਤੇ ਇਹ ਕੀਮਤੀ ਖ਼ਜ਼ਾਨਾ ਲਾਹੌਰ ਦੇ ਗਲੀ ਕੂਚਿਆਂ ਵਿਚ ਹੀ ਨਸੀਬ ਹੋ ਸਕਦਾ ਹੈ, ਪਟਿਆਲੇ ਵਿਚ ਨਹੀਂ। ਮਹਾਰਾਜ! ਮੈਂ ਮਾਇਆ ਦਾ ਸੌਦਾਗਰ ਨਹੀਂ, ਸ਼ਾਇਰ ਹਾਂ। ਮੇਰੇ ਸਰੋਤੇ ਹੀ ਦੌਲਤ ਹਨ। ਮੈਂ ਉਸੇ ਦੌਲਤ ਤੇ ਸਬਰ ਕਰਕੇ ਭੁਖ ਨੰਗ ਵਿਚ ਬਾਕੀ ਦੀ ਜ਼ਿੰਦਗੀ ਗੁਜ਼ਾਰ ਲਵਾਂਗਾ।"

ਮਹਾਰਾਜਾ ਭੂਪਿੰਦਰ ਸਿੰਘ ਨੇ ਠੰਡਾ ਸਾਹ ਭਰਿਆ ਤੇ ਮਿਲਖੀ ਰਾਮ ਹੋਰਾਂ ਮੋਢੇ ਤੇ ਪਰਨਾ ਰਖ ਕੇ ਮਹਿਲਾਂ ਨੂੰ ਅਲਵਿਦਾ ਕਹਿ ਦਿਤੀ, ਤੇ ਸਾਰੀ ਉਮਰ ਉਹ ਹਜ਼ੂਰੀ ਬਾਗ਼ ਦੇ ਕਵੀ ਦਰਬਾਰਾਂ ਵਿਚ ਰੌਣਕ ਵਧਾਂਦੇ ਰਹੇ।

ਮਿਲਖੀ ਰਾਮ, ਲਾਹੌਰ ਦੇ ਪ੍ਰਸਿੱਧ ਸ਼ਾਇਰ ਲਾਹੌਰਾ ਸਿੰਘ ਦਾ ਸ਼ਗਿਰਦ ਸੀ। ਉਹ ਆਪਣੇ ਨਾਲ ਮੁਕਾਬਲੇ ਦੇ ਬੈਂਤ ਬੋਲਣ ਵਾਲਿਆਂ ਦਾ ਇਕ ਜਥਾ ਰੱਖਦਾ ਸੀ। ਮੇਲਿਆਂ ਮਜਲਸਾਂ ਵਿਚ ਮੁਕਾਬਲੇ ਦੇ ਬੈਂਤ ਬੋਲਦਾ। ਬੜੀ ਉਚੀ ਸੁਰੀਲੀ ਤੇ ਦਰਦੀਲੀ ਆਵਾਜ਼ ਨਾਲ ਬੈਂਤ ਬੋਲ ਕੇ ਠਠ ਬੰਨ੍ਹ ਕੇ ਰਖ ਦਿੰਦਾ। ਬਰਦਾ ਪਸ਼ਾਵਰੀ ਮਗਰੋਂ ਮਿਲਖੀ ਰਾਮ ਦੀ ਹੀ ਲਾਹੌਰ ਵਿਚ ਕਈ ਸਾਲ ਤੂਤੀ ਬੋਲਦੀ ਰਹੀ। ਮਿਲਖੀ ਰਾਮ ਨੇ ਪੰਜਾਬ ਵਿਚ ਨਿਕੇ ਵੱਡੇ ੩੦੦ ਸੌ ਤੋਂ ਵਧ ਕਿੱਸੇ ਲਿਖੇ। ਜਿਨ੍ਹਾਂ 'ਚੋਂ ਮਿਲਖੀ ਦਾ ਗੰਜਾ ਬਟੇਰਾ, ਮਿਲਖੀ ਦਾ ਸਾਈਕਲ, ਮਿਲਖੀ ਦੀ ਬਿਜਲੀ-ਸਿਤਾਰਿਆਂ ਵਾਲੀ ਜੁੱਤੀ, ਬਾਰਾਂ ਮਾਂਹ ਪਾਣੀ ਤੇ ਹੋ ਜਮਾਲੋ ਆਦਿ ਪ੍ਰਸਿੱਧ ਹਨ। ਸਿਤਾਰਿਆਂ ਵਾਲੀ ਜੁੱਤੀ ਦੇ ਸਵਾਲ ਜਵਾਬ :

ਲੈਣੀ ਆ ਜੁੱਤੀ ਸਤਾਰਿਆਂ ਵਾਲੀ ਵੇ ਹਰਨਾਮ ਸਿਹਾਂ।

ਤੇ ਉਤਰ ਵਿਚ—

ਤੈਨੂੰ ਲੈ ਦਿਆਂ ਸਲੀਪਰ ਕਾਲੇ, ਨੀ ਹਰਨਾਮ ਕੌਰੇ।

ਇਸੇ ਤਰ੍ਹਾਂ ਬਾਰਾਂ ਮਾਂਹ ਪਾਣੀ (ਸ਼ਹਾਦਤ ਹੁਸੈਨ ਬਾਰੇ) ਕਿੱਸਾ ਮਸ਼ਹੂਰ ਹੋਇਆ। ਸੱਸੀ ਪੁੰਨੂ ਤੇ ਹਕੀਕਤ ਰਾਏ ਬੜੇ ਮਸ਼ਹੂਰ ਹੋਏ। ਇਹ ਕਿੱਸੇ ਲੱਖਾਂ ਦੀ ਗਿਣਤੀ ਵਿਚ ਛਪੇ। ਇਨ੍ਹਾਂ 'ਚੋਂ ਬਹੁਤਿਆਂ ਦੇ ਰਿਕਾਰਡ ਭਰੇ ਗਏ, ਜੋ ਸਾਂਝੇ ਪੰਜਾਬ ਦੇ ਘਰ-ਘਰ ਵਿਚ ਸੁਣਾਈ ਦੇਂਦੇ ਸਨ।

ਮੁਸਲਮ ਪਿੰਡਾਂ ਵਿਚ ਇਕ ਇਸਤਰੀ ਅੱਗੇ ਅੱਗੇ ਵੈਣ ਪਾਂਦੀ ਹੋਈ ਅੱਗੇ ਅੱਗੇ ਬੋਲਦੀ ਤੇ ਬਾਕੀ ਜਨਾਨੀਆਂ ਪਿਛੇ ਪਿਛੇ ਛਾਤੀ ਪਿਟਦੀਆਂ ਇਸ ਕਿੱਸੇ ਵਿਚ ਗਾਂਦੀਆਂ :

ਲੁੱਟੀਆਂ ਸਭ ਜਗੀਰਾਂ, ਪਾਕ ਮਦੀਨੇ ਦੀ ਸਰਕਾਰ ਦੀਆਂ।
ਨਾਜ਼ਕ ਜਿੰਦਾਂ ਕੈਦੀ ਹੋਈਆਂ, ਹਾਲ ਓ ਹਾਲ ਪੁਕਾਰਦੀਆਂ।
ਸਿਰ ਹੁਸੈਨ ਦਾ ਨੇਜ਼ੇ ਟੰਗਿਆ, ਬੀਬੀਆਂ ਜ਼ੁਲਮ ਸਹਾਰਦੀਆਂ।
ਖੁਲ੍ਹੇ ਵਾਲ ਗਲਾਂ ਵਿਚ ਪਾਏ, ਰੋ ਰੋ ਢਾਹੀਂ ਮਾਰਦੀਆਂ।

ਮਿਲਖੀ ਰਾਮ ਨੇ 'ਸਰਵਣ ਸਪੁੱਤਰ' ਲਿਖਿਆ, ਜਿਸ ਵਿਚ ਸਰਵਣ ਆਪਣੇ ਅੰਨ੍ਹੇ ਮਾਂ-ਪਿਉ ਨੂੰ ਵਹਿੰਗੀ ਵਿਚ ਬਠਾਲ ਕੇ ਤੀਰਥ ਯਾਤਰਾ ਕਰਾਉਂਦਾ ਰਾਜਾ ਦਸ਼ਰਥ ਦੇ ਤਲਾਬ ਕੋਲ ਪੁੱਜਦਾ ਹੈ। ਮਾਪਿਆਂ ਨੂੰ ਪਿਆਸ ਲੱਗੀ ਹੈ। ਸਰਵਣ ਵਹਿੰਗੀ ਰੱਖ ਕੇ ਪਾਣੀ ਦੀ ਭਾਲ ਵਿਚ ਜਾਂਦਾ ਹੈ। ਤਲਾਬ ਵਿਚੋਂ ਪਾਣੀ ਦੀ ਗੜ-ਗੜ ਦੀ ਆਵਾਜ਼ ਸੁਣ ਕੇ ਦਸ਼ਰਥ ਨੇ ਇਹ ਸਮਝਿਆ ਕਿ ਕੋਈ ਜਾਨਵਰ ਪਾਣੀ ਖਰਾਬ ਕਰ ਰਿਹਾ ਹੈ। ਦਸ਼ਰਥ ਤੀਰ ਮਾਰ ਕੇ ਉਸਦੀ ਛਾਤੀ ਵਿੰਨ੍ਹ ਦਿੰਦਾ ਹੈ। ਸਰਵਣ ਦੇ ਮਾਤਾ-ਪਿਤਾ ਉਸਨੂੰ ਸਰਾਪ ਦਿੰਦੇ ਹਨ :

ਚੇਤਰ-ਚਿੱਤ ਘਬਰਾ ਗਿਆ ਮਾਪਿਆਂ ਦਾ,
ਲੱਗੀ ਦੋਹਾਂ ਨੂੰ ਸਖਤ ਪਿਆਸ, ਪਾਣੀ।
ਕਿਹੜੀ ਜਗ੍ਹਾ ਤੋਂ ਪੀਵੀਏ ਏਸ ਵੇਲੇ,
ਨਹੀਂ ਬੂੰਦ ਗਰੀਬਾਂ ਦੇ ਪਾਸ ਪਾਣੀ।

ਜੇਠ-ਜਦੋਂ ਸਰਵਣ ਤੂੰਬਾ ਭਰੇ ਤਲਾਬ ਵਿਚੋਂ,
ਤਦੋਂ ਗੜ-ਗੜ ਕੀਤੀ ਕਮਾਲ ਪਾਣੀ।
ਦਸ਼ਰਥ ਸੁਣ ਕੇ ਆਵਾਜ਼ ਹੈਰਾਨ ਹੋਇਆ,
ਕਹਿੰਦਾ; ਹਾਥੀ ਕੋਈ ਰਿਹਾ ਉਛਾਲ ਪਾਣੀ।
ਰਾਜੇ ਓਧਰ ਨੂੰ ਤੀਰ ਚਲਾ ਦਿੱਤਾ,
ਉਹ ਸੀ ਪਿਆ ਭਰਦਾ ਬੇ-ਖਿਆਲ ਪਾਣੀ।
ਮਿਲਖੀ ਸਿੱਧਾ ਜਾ ਸੀਨੇ ਦੇ ਵਿਚ ਵੱਜਾ,
ਲਹੂ ਚਲਿਆ ਵਿਚੋਂ ਮਿਸਾਲ ਪਾਣੀ।

ਹਾੜ—ਹਾਏ ਮਰ ਗਿਆ ਭਗਵਾਨ ਜੀ ਮੈਂ,
ਪੀਣਾ ਘੁਟ ਨਾ ਹੋਇਆ ਨਸੀਬ ਪਾਣੀ।
ਜਾ ਕੇ ਕੌਣ ਪਿਲਾਏਗਾ ਅੰਨ੍ਹਿਆਂ ਨੂੰ,
ਪਏ ਉਡੀਕਦੇ ਹੋਸਨ ਗਰੀਬ ਪਾਣੀ।

ਮਿਲਖੀ ਰਾਮ ਨੇ ਭਰ ਜਵਾਨੀ ਵਿਚ ਸੰਸਾਰ ਤਿਆਗ ਜੰਗਲ ਵਿਚ ਜਾ ਡੇਰਾ ਲਾਇਆ। ਪੂਰੇ ਬਾਰਾਂ ਸਾਲ ਗੁਫਾ ਵਿਚ ਤਪ ਕਰਦਾ ਰਿਹਾ। ਘਰ ਵਾਲਿਆਂ ਜ਼ਬਰਦਸਤੀ ਵਿਆਹ ਕਰਵਾ ਦਿਤਾ। ਵਿਆਹ ਹੋਣ ਮਗਰੋਂ ਗ੍ਰਹਿਸਥੀ ਚਲਾਣ ਲਈ ਪਹਿਲਾਂ ਟੋਪੀਆਂ ਵੇਚਣ ਦੀ ਦੁਕਾਨ ਖੋਹਲੀ, ਮਗਰੋਂ ਚਿਤਰਕਾਰੀ ਫ਼ੋਟੋਗ੍ਰਾਫ਼ੀ, ਮਨਿਆਰੀ ਤੇ ਅਖ਼ੀਰ ਕਿਤਾਬਾਂ ਦੀ ਹੱਟੀ ਪਾਈ, ਪਰ ਦਿਲ ਲਾ ਕੇ ਕੋਈ ਕੰਮ ਨਾਂਹ ਕੀਤਾ। ਹਰ ਵੇਲੇ ਸ਼ੇਅਰੋ ਸ਼ਾਇਰੀ ਦਾ ਭੂਤ ਸਿਰ ਤੇ ਸਵਾਰ ਰਹਿੰਦਾ। ਕਈ ਵਾਰ ਸ਼ਾਮੀਂ ਹੱਟੀ ਬੰਦ ਕਰਨ ਸਮੇਂ ਕੋਈ ਸ਼ੇਅਰ ਯਾਦ ਆ ਜਾਂਦਾ ਤਾਂ ਉਸਨੂੰ ਗੁਣਗੁਣਾਂਦਿਆਂ ਹੱਟੀ ਬੰਦ ਕਰਨ ਦੀ ਯਾਦ ਹੀ ਨਾਂਹ ਰਹਿੰਦੀ, ਸਵੇਰੇ ਮਿਲਖੀ ਰਾਮ ਹੱਟੀ ਦਾ ਬੂਹਾ ਚੌਪਟ ਖੁਲ੍ਹਾ ਵੇਖ ਦੰਗ ਰਹਿ ਜਾਂਦਾ।

ਮਿਲਖੀ ਰਾਮ ਦੇ ਸ਼ਗਿਰਦਾਂ ਵਿਚ ਮੁਨੀ ਲਾਲ ਆਤਿਸ਼, ਮਾਨਕ ਚੰਦ ਮਾਨਕ, ਅਮੋਲਕ ਰਾਏ, ਮੁਲਖ ਰਾਜ ਬਾਲੀ ਤੇ ਗੁਲਾਮ ਮੁਹੰਮਦ ਮਸ਼ਹੂਰ ਸਨ।

ਕਲਾਮ ਦਾ ਨਮੂਨਾ :

ਰੇ—ਰੰਗ ਜ਼ਮਾਨੇ ਦਾ ਵੇਖਿਆ ਮੈਂ,
ਦੁਨੀਆਂ ਹਿਰਸ ਦੇ ਧਾਗੇ ਵਿਚ ਬਧੀ ਹੋਈ ਏ।
ਹਰ ਇਕ ਆਖਦਾ ਮੈਂ ਮਾਲਦਾਰ ਹੋਵਾਂ,
ਚੋਟ ਏਸ ਗੱਲ ਦੀ ਸਭ ਨੂੰ ਵੱਜੀ ਹੋਈ ਏ।
ਭਲਾ ਉਸ ਨੂੰ ਕਿਸ ਤਰ੍ਹਾਂ ਫੁਲ ਲਗੇ,
ਟਹਿਣੀ ਜੋਹਦੇ ਨਸੀਬ ਦੀ ਭੱਜੀ ਹੋਈ ਏ।
"ਮਿਲਖੀ" ਭੁਖੇ ਦੇ ਭਾਣੇ ਜਹਾਨ ਭੁੱਖਾ,
ਸ਼ਾਹੂਕਾਰ ਕਹਿੰਦੇ, ਦੁਨੀਆਂ ਰੱਜੀ ਹੋਈ ਏ।

ਇਸ਼ਕ ਦਾ ਰੰਗ ਵੇਖੋ :
ਸੁਆਦ—ਸੁਬਹਿ ਵੇਲੇ ਬਸਤਾ ਯਾਰ ਲੈਕੇ,
ਬਾਈਸਿਕਲ ਤੇ ਹੋ ਕੇ ਅਸਵਾਰ ਲੰਘਿਆ।
ਘੜੀ ਹੱਥ, ਤੇ ਜੇਬ ਨੂੰ ਪੈਨ ਲਾਇਆ,
ਗੋਰੇ ਮੁਖ ਤੇ ਜ਼ੁਲਫ ਖਿਲਾਰ ਲੰਘਿਆ।
ਰਹੇ ਬੰਦ ਮਦਰਸੇ ਨੇ ਕੱਲ੍ਹ ਸਾਰੇ,
ਸਾਨੂੰ ਮੁਸ਼ਕਲਾਂ ਨਾਲ ਇਤਵਾਰ ਲੰਘਿਆ।
'ਮਿਲਖੀ' ਧੜਕ ਗਏ ਨੇ ਸੀਨੇ ਆਸ਼ਕਾਂ ਦੇ,
ਜਦੋਂ ਘੰਟੀ ਦੀ ਪਾਉਂਦਾ ਟੁਣਕਾਰ ਲੰਘਿਆ।

ਦੇਸ਼ ਵੰਡ ਮਗਰੋਂ ਮਿਲਖੀ ਰਾਮ ਲਾਹੌਰ ਛੱਡ ਦਿੱਲੀ ਆ ਗਿਆ। ਇਥੇ ਵੀ ਕਿੱਸੇ ਲਿਖਣ ਤੇ ਪੜ੍ਹਨ ਦਾ ਕਾਰਜ ਜਾਰੀ ਰਖਿਆ, ਪਰ ਲਾਹੌਰ ਵਾਲੀਆਂ ਦਿੱਲੀ ਵਿਚ ਮਜਲਸਾਂ ਕਿਥੇ? ਦਿੱਲੀ ਵਿਚ ਗੁਮਨਾਮੀ ਦੀ ਹਾਲਤ ਵਿਚ ਸੰਨ ੧੯੫੫ ਵਿਚ ਉਸਦੀ ਮੌਤ ਹੋ ਗਈ, ਪਰ ਨਾਂਹ ਅਖ਼ਬਾਰਾਂ ਵਿਚ ਉਸਦੀ ਮੌਤ ਦਾ ਚਰਚਾ ਹੋਇਆ, ਨਾਂਹ ਰੇਡੀਓ ਤੇ ਕਿਸੇ ਨੇ ਉਸਦੀ ਮੌਤ ਤੇ ਮਰਸੀਆ ਪੜ੍ਹਿਆ। ਤੇ ਇਹ ਸੀ ਪ੍ਰਸਿੱਧ ਪੰਜਾਬੀ ਸ਼ਾਇਰ ਮਿਲਖੀ ਰਾਮ ਦਾ ਅੰਤ!



# ਘਰ ਵਾਪਸੀ

—ਕ੍ਰਿਸ਼ਨ ਲਾਲ 'ਪਰਵਾਨਾ'

ਅਸ਼ੀਸ਼ ਨੂੰ ਨੌਕਰੀ ਦੇ ਸਿਲਸਿਲੇ ਵਿੱਚ ਦਿੱਲੀ ਗਿਆਂ ਅੱਜ ਲਗਪਗ ਦੋ ਮਹੀਨੇ ਹੋ ਚੁੱਕੇ ਸਨ। ਤਿੰਨ ਚਾਰ ਫੂਨ ਉਸ ਦੇ ਵਰਿਕਤ ਦੀ ਘਰ ਵਾਲੀ ਬਾਰੇ ਆ ਚੁਕੇ ਸਨ ਕਿ ਉਹ ਕੇਸੀ ਹੈ ਤੇ ਤੁਹਾਡੇ ਨਾਲ ਉਸਦਾ ਕੀ ਵਿਹਾਰ ਹੈ ? ਪਰ ਇਸ ਸੰਬੰਧ ਵਿੱਚ ਉਸ ਨੂੰ ਕੀ ਦੱਸਿਆ ਜਾਵੇ ਕਿ ਉਸ ਨੇ ਵਰਿਕਤ ਨੂੰ ਅਸਲੀ ਸ਼ਬਦਾਂ ਵਿੱਚ ਵਰਿਕਤ ਬਣਾ ਛੱਡਿਆ ਹੈ। ਇਹ ਦੱਸਣ ਦਾ ਸਾਡਾ ਹੀਆ ਵੀ ਨਹੀਂ ਸੀ ਪੈ ਰਿਹਾ। ਮੂਲ ਕਾਰਨ ਇਸਦਾ ਇਹ ਸੀ ਕਿ ਅਸੀਂ ਅਸ਼ੀਸ਼ ਦੀ ਗੈਰ ਹਾਜ਼ਰੀ ਵਿੱਚ ਵਕਤ ਤਾਂ ਵਰਿਕਤ ਕੋਲ ਹੀ ਕੱਟਣਾ ਸੀ। ਉਸ ਨੂੰ ਕੀ ਦੱਸਦੇ ਕਿ ਵਰਿਕਤ ਇੱਕ ਦੋ ਵਾਰ ਆਪਣੀ ਘਰ ਵਾਲੀ ਅਨੁਪਮਾ ਤੋਂ ਸਾਨੂੰ ਦੋਹਾਂ ਜੀਆਂ ਨੂੰ ਇੰਝ ਪਿਆ ਸੀ ਜਿਵੇਂ ਮਾਰ ਦੇਣਾ ਹੋਵੇ। ਪਰ ਸਾਡੇ ਚੁੱਪ ਰਹਿਣ ਕਰਕੇ ਉਸਦਾ ਗੁੱਸਾ ਠੰਡਾ ਪੈ ਗਿਆ ਸੀ, ਇਹ ਕਹਿ ਕੇ, 'ਖ਼ਬਰਦਾਰ ਜੇ ਅੱਗੋਂ ਇਸ ਬਾਰੇ ਕੋਈ ਜ਼ਬਾਨ ਖੋਹਲੀ ਤਾਂ, ਆਪਣੀ ਇੱਜ਼ਤ ਆਪਣੇ ਹੱਥ ਹੁੰਦੀ ਹੈ।' ਤੇ ਘਰ ਦੇ ਦਰਵਾਜ਼ਿਓਂ ਬਾਹਰ ਨਿਕਲ ਗਿਆ ਸੀ, ਇਹ ਕਹਿਕੇ, "ਸਾਡਾ ਤੁਸਾਂ ਕੀਤਾ ਵੀ ਕੀ ਏ, ਜਿਹੜਾ ਰੋਜ ਢੰਡੋਰਾ ਪਿੱਟਦੇ ਓ ਕਿ ਸਾਡੀ ਕੋਈ ਸੇਵਾ ਹੋ ਰਹੀ ਏ ? ਹੋਰ ਤੁਹਾਨੂੰ ਸਿਰ 'ਤੇ ਚੁੱਕੀਏ ਅਸੀਂ ? ਬਹੁਤੀ ਗੱਲ ਏ ਤਾਂ ਚਲੇ ਜਾਓ ਦਿੱਲੀ ਵਾਲੇ ਕੋਲ, ਹੋ ਸਕਦਾ ਤੁਹਾਡੇ ਸਿਰ 'ਤੇ ਸੋਨੇ ਦਾ ਮੁਕਟ ਰੱਖ ਦੇਵੇ।"

ਵਰਿਕਤ ਪਰਿਵਾਰ ਵਿੱਚ ਚੌਥਾ ਬੱਚਾ ਸੀ। ਵਰਿਕਤ ਨਾਂ ਤਾਂ ਇਸ ਲਈ ਰੱਖਿਆ ਸੀ ਕਿ ਇਸ ਦਾ ਸੁਭਾ ਰਿਸ਼ੀਆਂ, ਮੁਨੀਆਂ ਵਾਲਾ ਹੋਵੇਗਾ ਭਾਵ ਨੇਕ ਕਮਾਈ ਕਰੇਗਾ, ਸਾਦ ਮੁਰਾਦਾ, ਇਮਾਨਦਾਰ ਤੇ ਸ਼ਰੀਫ ਹੋਵੇਗਾ। ਦੁਨੀਆਂ ਦੀ ਫੂੰ ਫਾਂ ਤੋਂ ਵਰਿਕਤ ਰਹੇਗਾ, ਲਾਲਚ ਤੋਂ ਕੋਸਾਂ ਦੂਰ ਰਹੇਗਾ, ਦੁਨੀਆਂ ਦੀ ਚਹਿਲ ਪਹਿਲ ਤੋਂ ਦੂਰ ਰਹਿ ਕੇ ਭਾਰਤੀ ਸੰਸਕ੍ਰਿਤੀ ਅਨੁਸਾਰ ਗ੍ਰਿਹਸਥੀ ਰਹਿ ਕੇ ਵੀ ਸਾਧੂ ਸੁਭਾ, ਦਾਨੀ ਪਰਸਵਾਰਥੀ, ਮਾਨਵਤਾ ਦੀ ਸੇਵਾ ਕਰਨ ਵਾਲਾ ਪ੍ਰਕਟ ਹੋਵੇਗਾ। ਪਰ ਹੋ ਰਿਹਾ ਸੀ ਸਾਰਾ ਕੁਝ ਇਸ ਦੇ ਉਲਟ। ਘਰ ਵਾਲੀ ਉਸ ਦੀ ਆ ਗਈ ਸੀ ਹਰ ਚਮਕਦੀ ਹੋਈ ਵਸਤੂ ਨੂੰ ਸੋਨਾ ਕਹਿਣ ਵਾਲੀ, ਪੜ੍ਹੀ ਲਿਖੀ ਪਰ ਅਕਲ ਤੋਂ ਸਰਪਟ ਕੋਰੀ। ਬਦ-ਜ਼ਬਾਨ, ਬਦ-ਕਲਾਮ। ਨਾ ਆਪਣੀ ਇੱਜ਼ਤ ਦਾ ਭੈ ਨਾ ਦੂਜੇ ਦੀ ਪੱਤ ਰਹਿਣ ਦਿੰਦੀ। ਗੱਲਾਂ ਲਤਰ, ਲਤਰ ਕਰਨੀਆਂ ਪਰ ਕੰਮ ਕਾਰ ਵਿੱਚ ਡੱਕਾ ਭੰਨ ਕੇ ਦੂਹਰਾ ਨਹੀਂ ਕਰਨਾ। ਨਾ ਬਜ਼ੁਰਗ ਦੀ ਇੱਜ਼ਤ, ਨਾ ਛੋਟੇ ਨਾਲ ਪਿਆਰ। ਅੰਗ-ਅੰਗ ਵਿੱਚ ਸੁਆਰਥ ਭਰਿਆ ਪਿਆ ਸੀ ਤੇ ਕੁੱਟ ਕੁੱਟ ਕੇ ਭਰਿਆ ਪਿਆ ਸੀ ਲਾਲਚ।

ਅਸ਼ੀਸ਼ ਮਾਂ ਬਾਪ ਦਾ ਤੀਸਰਾ ਬੱਚਾ ਸੀ। ਅਸ਼ੀਸ਼, ਅਸ਼ੀਸ਼ ਦੇਣੀ ਵੀ ਜਾਣਦਾ ਸੀ ਤੇ ਅਸ਼ੀਸ਼ ਲੈਣੀ ਵੀ ਜਾਣਦਾ ਸੀ। ਛੋਟਿਆਂ ਨੂੰ ਪਿਆਰ ਕਰਦਾ ਸੀ ਤੇ ਵੱਡਿਆਂ ਦਾ ਸਤਿਕਾਰ ਕਰਦਾ ਸੀ। ਖਿਡਾਰੀ ਹੋਣ ਦੇ ਨਾਤੇ ਸਾਰਾ ਭਾਰਤ, (ਗਵਾ, ਦੇਵ, ਦਮਨ) ਅਤੇ ਵਿਦੇਸ਼ : ਲੰਕਾ, ਮਲਾਇਆ, ਸਿੰਘਾਪੁਰ ਵੀ ਘੁੰਮਿਆ ਸੀ। ਇੱਕ ਵਾਰ ਐਕਸੀਡੈਂਟ ਤੋਂ ਮਸਾਂ ਬਚਿਆ ਸੀ। ਨੌਕਰੀ ਵੀ ਉਸ ਨੂੰ ਰੇਲਵੇ ਵਿੱਚ ਖੇਡ ਦੀ ਬਿਨਾਅ 'ਤੇ ਹੀ ਮਿਲੀ ਸੀ। ਸੁਪਾਤਰ ਜਿਹਾ ਸੁਪਾਤਰ ? ਸਿਫ਼ਤ ਕਰਨ ਲਈ ਕੋਈ ਕਾਰਆਮਦ ਸ਼ਬਦ ਨਹੀਂ ਸਨ ਮਿਲਦੇ। ਗੁਸੈਲ ਤਾਂ ਸੀ ਪਰ ਆਪਣੇ ਕੀਤੇ 'ਤੇ ਪਛਤਾਣਾ ਵੀ ਜਾਣਦਾ ਸੀ। ਵਰਿਕਤ ਸੀ ਤਾਂ ਕਲਾਕਾਰ ਪਰ ਕਲਾ ਤੋਂ ਪੱਛੜ ਗਿਆ ਸੀ, ਪਰ ਫੇਰ ਵੀ ਕਲਾ ਨਾਲ ਸੰਬੰਧਤ ਇਸਟਰੂਮੈਂਟ ਬਣਾ ਕੇ ਅਤੇ ਉਹਨਾਂ ਦੀ ਮਾਰਕੀਟਿੰਗ ਕਰਕੇ ਚੋਖੇ ਪੈਸੇ ਕਮਾ ਲੈਂਦਾ ਸੀ। ਪਰ ਉਸਦੀ ਘਰ ਵਾਲੀ ਬਹੁਤੀ ਫੈਸ਼ਨ-ਪ੍ਰਸਤ ਹੋਣ ਕਰਕੇ ਉਸ ਨੂੰ ਹਰ ਪਾਸਿਓਂ ਹੇਠ ਲਾ ਛੱਡਦੀ ਸੀ। ਬਹੁਤਿਆਂ ਦਾ ਦੇਣਾ ਥੋੜ੍ਹਿਆਂ ਤੋਂ ਲੈਣਾ ਉਸਦਾ ਮੂਲ ਅਸਾਸਾ ਸੀ।

ਅਸ਼ੀਸ਼ ਵੱਡਾ ਆਫ਼ੀਸਰ ਹੋਣ ਕਰਕੇ ਤੇ ਆਮ ਕਰਕੇ ਸਰਕਾਰੀ ਭੱਤਿਆਂ ਨਾਲ ਨਵਾਜ਼ਿਆ ਜਾਣ ਕਰਕੇ ਕੁਝ ਸਹਿੰਦਾ ਸੀ। ਇਸੇ ਕਰਕੇ ਉਸਨੇ ਮਾਂ ਬਾਪ ਦੀ ਜਾਇਦਾਦ ਤੋਂ ਵੱਖਰਾ ਅਮ੍ਰਿਤਸਰ ਵਿੱਚ ਇਕ ਚੋਖਾ ਵੱਡਾ ਮਕਾਨ ਬਣਾ ਛੱਡਿਆ ਸੀ ਤਾ ਕਿ ਰੀਟਾਇਰਮੈਂਟ ਤੋਂ ਬਾਅਦ ਉਸਨੂੰ ਕੋਈ ਮੁਸ਼ਕਲ ਪੇਸ਼ ਨਾ ਆਵੇ। ਤਿਆਗ ਏਨਾ ਸੀ ਕਿ ਮਾਂ ਬਾਪ ਦੀ ਜਾਇਦਾਦ ਵੱਲ ਉਸਦਾ ਉੱਕਾ ਧਿਆਨ ਨਹੀਂ ਸੀ। ਆਪਣੀ ਕਮਾਈ ਨੂੰ ਹੀ ਆਪਣਾ ਅਸਾਸਾ ਸਮਝਦਾ ਸੀ। ਆਪਣੇ ਮਹਿਕਮੇ ਵਿੱਚ ਵੀ ਇਮਾਨਦਾਰ ਹੋਣ ਕਰਕੇ ਕਾਫ਼ੀ ਸਤਿਕਾਰਿਆ ਜਾਂਦਾ ਸੀ। ਉਸਦੀ ਘਰ ਵਾਲੀ ਵੀ ਹੱਥਾਂ ਦੀ ਸੁੱਚੀ ਸੀ। ਸਿਲਾਈ-ਕਢਾਈ, ਬੁਣਾਈ ਦੇ ਸਾਰੇ ਕੰਮ ਹੱਥੀਂ

ਕਰ ਲੈਂਦੀ ਸੀ। ਕਹਿੰਦੀ ਸੀ, "ਹੱਥੀਂ ਕੰਮ ਕਰਨ ਵਿੱਚ ਕੀ ਸ਼ਰਮ ?" ਭਾਵ ਬੱਚਿਆਂ, ਆਪਣੇ ਤੇ ਅਸ਼ੀਸ਼ ਦੇ ਹਰ ਪ੍ਰਕਾਰ ਦੇ ਕੱਪੜੇ ਵਧੀਆ ਤੋਂ ਵਧੀਆ ਡਿਜ਼ਾਇਨਾਂ ਵਿੱਚ ਕੱਟ ਕੇ ਆਪ ਸਿਊਂ ਲੈਂਦੀ ਸੀ। ਸਿਲਾਈ, ਕਢਾਈ, ਬੁਣਾਈ, ਕੱਪੜੇ ਧੁਆਈ ਤੇ ਕੱਪੜੇ ਪ੍ਰੈਸ ਕਰਾਈ ਲਈ ਇੱਕ ਪੈਸਾ ਵੀ ਬਜ਼ਾਰ ਨਹੀਂ ਸੀ ਖਰਚ ਕਰਦੀ। ਸੱਸ ਸਹੁਰੇ ਦੀ ਸੇਵਾ ਕਰਨ ਦਾ ਵੀ ਉਸ ਨੂੰ ਕਾਫ਼ੀ ਸ਼ੌਕ ਸੀ।

ਵਰਿਕਤ ਦੀ ਘਰ ਵਾਲੀ ਅਨੁਪਮਾ ਸੀ ਕਿ ਫਟੇ ਕੱਪੜੇ ਨੂੰ ਸਿਊਣਾ ਤੱਕ ਨਹੀਂ ਸੀ ਜਾਣਦੀ। ਇਥੋਂ ਤੱਕ ਕਿ ਮਹੀਨੇ ਦੇ ਦੋ ਹਿੱਸੇ ਰੋਟੀ ਵੀ ਬਾਜ਼ਾਰ ਤੋਂ ਲਿਆ ਕੇ ਖਾਂਦੀ ਸੀ।

ਅੱਜ ਅਸ਼ੀਸ਼ ਦਾ ਫੇਰ ਫੋਨ ਆਇਆ ਪਰ ਅਸੀਂ ਉਸ ਨੂੰ ਇਹੀ ਕਿਹਾ ਸੀ ਕਿ ਸਭ ਸੁੱਖ ਸਾਂਦ ਹੈ। ਪਰ ਸਾਡੀਆਂ ਆਵਾਜ਼ਾਂ ਤੋਂ ਉਸ ਨੂੰ ਭਾਸ ਰਿਹਾ ਸੀ ਕਿ ਸਭ ਅੱਛਾ ਨਹੀਂ। ਇਸ ਤੋਂ ਦੋ ਮਿੰਟ ਪਹਿਲਾਂ ਹੀ ਅਨੁਪਮਾ ਨਾਲ ਉਸਦੀ ਸੱਸ ਅਮਰ ਜਿਓਤੀ ਦੀ ਤੂੰ-ਤੂੰ, ਮੈਂ-ਮੈਂ ਹੋ ਕੇ ਹਟੀ ਸੀ।

ਅੱਜ ਫੋਨ 'ਤੇ ਗੱਲ ਹੋਈ ਅਗਲੇ ਦਿਨ ਅਸ਼ੀਸ਼ ਸਵੇਰੇ ਅੰਮ੍ਰਿਤਸਰ ਸਾਡੇ ਕੋਲ ਸੀ, ਦੋ ਸੀਟਾਂ ਦੀ ਜਲਦੀ ਹੀ ਰੀਜ਼ਰਵੇਸ਼ਨ ਕਰਾ ਕੇ ਸਾਨੂੰ ਦੋਹਾਂ ਜੀਆਂ ਨੂੰ ਦਿੱਲੀ ਆਪਣੇ ਕੋਲ ਲੈ ਗਿਆ।

ਦਿੱਲੀ ਪਹੁੰਚਣ ਤੋਂ ਕੁਝ ਮਹੀਨੇ ਬਾਅਦ ਹੀ ਅਸ਼ੀਸ਼ ਤੇ ਵਰਿਕਤ ਦਾ ਫੁੱਫੜ ਮਹਿਤਾਬ ਚੰਦ ਅੰਮ੍ਰਿਤਸਰ ਤੋਂ ਦਿੱਲੀ ਅਸ਼ੀਸ਼ ਕੋਲ ਪੁੱਜਿਆ ਤਾਂ ਉਸ ਨੇ ਆ ਕੇ ਮੈਨੂੰ ਦੱਸਿਆ, 'ਅਨੰਤ ਭਾਜੀ! ਤੁਹਾਡਾ ਵਰਿਕਤ ਤੁਹਾਡੇ ਲੋਕਾਂ ਤੋਂ ਬਿਲਕੁਲ ਵਰਿਕਤ ਹੋ ਕੇ ਸੱਤੇ ਵਾਲੀ ਗਲੀ ਵਾਲਾ ਮਕਾਨ ਗਿਰਵੀ ਰੱਖ ਕੇ, ਲੋਕਾਂ ਦਾ ਲੈਣ-ਦੇਣ ਨਬੇੜ ਕੇ ਡਲਹੌਜ਼ੀ ਆਪਣੇ ਸਹੁਰੇ ਘਰ ਚਲਾ ਗਿਆ ਹੈ। ਮੈਂ ਉਸੇ ਸਮੇਂ ਮਹਿਤਾਬ ਚੰਦ ਦੇ ਮੂੰਹ ਅੱਗੇ ਹੱਥ ਦੇ ਕੇ ਕਿਹਾ ਸੀ, "ਮਹਿਤਾਬ ਚੰਦ ਇੱਥੇ ਹੀ ਬੱਸ ਕਰ ਅੱਗੋਂ ਕੁਝ ਨਾ ਕਹੀਂ, ਅਸ਼ੀਸ਼ ਤਾਂ ਭਾਵੇਂ ਦਿਲ ਦਰਿਆ ਹੈ, ਪਰ ਉਸਦੀ ਘਰ ਵਾਲੀ ਦੇ ਕੰਨੀਂ ਇਹ ਗੱਲ ਨਾ ਪਵੇ, ਔਰਤ ਆਖਰ ਔਰਤ ਹੁੰਦੀ ਏ। ਫੇਰ ਤੈਨੂੰ ਪਤਾ ਈ ਏ ਕਿ ਅਸ਼ੀਸ਼ ਦੀ ਘਰ ਵਾਲੀ ਨੇ ਤਿਨਕਾ-ਤਿਨਕਾ ਬਚਾ ਕੇ ਜਾਇਦਾਦ ਖੜੀ ਕੀਤੀ ਏ। ਬੱਚੇ ਚੰਗੇ ਸਕੂਲਾਂ ਵਿੱਚ ਪੜ੍ਹਾ ਰਹੀ ਏ, ਹੋ ਸਕਦਾ ਉਸਦੇ ਮਨ 'ਤੇ ਅਸਰ ਹੋਵੇ ਕਿ ਵਰਿਕਤ ਆਪ ਤੇ ਕੁਝ ਬਚਾ ਨਹੀਂ ਸਕਿਆ ਤੇ ਸਗੋਂ ਪਿਉ ਦਾਦੇ ਦਾ ਅਸਾਸਾ ਵੀ ਖਾਊਂ ਪੀਊਂ ਕਰ ਰਿਹਾ ਹੈ। ਅਸ਼ੀਸ਼ ਤੇ ਪਹਿਲਾਂ ਹੀ ਸਾਡੀ ਜਾਇਦਾਦ ਤੋਂ ਤਿਆਗੀ ਹੈ।" ਤੇ ਮਹਿਤਾਬ ਚੰਦ ਉੱਥੇ ਹੀ ਚੁੱਪ ਕਰ ਗਿਆ ਸੀ। ਫੇਰ ਉਹ ਦਿੱਲੀ ਸਾਡੇ ਕੋਲ ਦੋ ਚਾਰ ਦਿਨ ਰਿਹਾ; ਸਿਵਾਏ ਰਾਜ਼ੀ ਖੁਸ਼ੀ ਪੁੱਛਣ ਦੇ ਕੋਈ ਗੱਲ ਨਾ ਕੀਤੀ। ਹਾਂ ਇਹ ਜ਼ਰੂਰ ਕਿਹਾ, "ਅਸ਼ੀਸ਼ ਤੇ ਅਸ਼ੀਸ਼ ਦੇ ਘਰ ਵਾਲੀ ਦੋਵੇਂ ਬਹੁਤ ਸੁਪਾਤਰ ਜੀਵ ਹਨ, ਅਨੰਤ ਭਾਜੀ! ਤੁਹਾਡੀ ਸੇਵਾ ਵਿੱਚ ਵੀ ਕੋਈ ਕਸਰ ਨਹੀਂ ਰੱਖਦੇ, ਮੈਂ ਵੇਖਿਆ ਏ ਨਾ, ਅੱਗੇ ਪਿੱਛੇ ਨੇ ਰਾਤ ਦਿਨ ਤੁਹਾਡੇ।"

ਮਹਿਤਾਬ ਚੰਦ ਦੇ ਇਹਨਾਂ ਸ਼ਬਦਾਂ, "ਅਨੰਤ ਭਾਜੀ, ਤੁਹਾਡਾ ਵਰਿਕਤ ਤੁਹਾਡੇ ਲੋਕਾਂ ਤੋਂ ਬਿਲਕੁਲ ਵਰਿਕਤ ਹੋ ਕੇ ਸੱਤੇ ਵਾਲੀ ਗਲੀ ਵਾਲਾ ਮਕਾਨ ਗਿਰਵੀ ਰੱਖ ਕੇ, ਲੋਕਾਂ ਦਾ ਲੈਣ ਦੇਣ ਨਬੇੜ ਕੇ ਡਲਹੌਜ਼ੀ ਆਪਣੇ ਸਸੁਰਾਲ ਚਲਾ ਗਿਆ ਹੈ" ਦਾ ਮੇਰੇ ਮਨ 'ਤੇ ਏਨਾ ਗਹਿਰਾ ਅਸਰ ਹੋਇਆ ਕਿ ਮੇਰੀ ਖਾਨਿਓਂ ਗਈ, ਜਿਸ ਨਾਲ ਕਿ ਮੈਂ ਇਕ ਦਮ ਡੌਰ-ਭੌਰਾ ਹੋ ਨਿਬੜਿਆ। ਅਸ਼ੀਸ਼ ਦੀ ਘਰ ਵਾਲੀ ਪ੍ਰਭਾ ਦੇ ਹੱਥਾਂ, ਪੈਰਾਂ ਦੀ ਪੈ ਗਈ। ਉਸ ਨੇ ਤੇ ਮਹਿਤਾਬ ਚੰਦ ਨੇ ਮੇਰੇ ਹੱਥਾਂ, ਪੈਰਾਂ ਨੂੰ ਮਲਿਆ ਤੇ ਤਾਂ ਜਾ ਕੇ ਮੈਨੂੰ ਹੋਸ਼ ਆਈ। ਅਮਰ ਜਿਓਤੀ ਮੇਰੀ ਘਰ ਵਾਲੀ ਉਸ ਸਮੇਂ ਮੰਦਰ ਗਈ ਹੋਈ ਸੀ। ਪ੍ਰਭਾ ਨੇ ਬਥੇਰਾ ਪੁੱਛਿਆ, 'ਪਿਤਾ ਜੀ ਕੀ ਹੋਇਆ।' ਪਰ ਮੈਂ ਮੂੰਹੋਂ ਕੁਝ ਨਾ ਬੋਲਿਆ, ਤੇ ਦਸਾਂ ਪੰਦਰਾਂ ਮਿੰਟਾਂ ਬਾਅਦ ਜਦ ਮੈਨੂੰ ਪੂਰਨ ਹੋਸ਼ ਆਇਆ ਤਾਂ ਕਿਹਾ, 'ਕੁਝ ਨਹੀਂ ਪੁੱਤਰ ਚਿੰਤਾ ਨਾ ਕਰੋ, ਮੈਂ ਬਿਲਕੁਲ ਠੀਕ ਠਾਕ ਹਾਂ' ਤੇ ਇਸ ਤੋਂ ਅੱਧਾ ਘੰਟਾ ਬਾਅਦ ਪ੍ਰਭਾ ਚਾਹ ਬਣਾ ਕੇ ਲੈ ਆਈ, ਜਿਹੜੀ ਕਿ ਮੈਂ ਤੇ ਮਹਿਤਾਬ ਚੰਦ ਨੇ ਘਰੇਲੂ ਗੱਲਾਂ ਕਰਦਿਆਂ ਪੀਤੀ। ਚਾਹ ਪੀਂਦਿਆਂ ਮੇਰੇ ਮਨ ਨੇ ਮੈਨੂੰ ਰੋਕਦਿਆਂ, ਰੋਕਦਿਆਂ ਵੀ ਇਸ ਮਕਾਨ (ਸੱਤੇ ਵਾਲੀ ਗਲੀ ਵਾਲਾ) ਦੀ ਸਾਰੀ ਹਿਸਟ੍ਰੀ ਮੇਰੇ ਜ਼ਿਹਨ ਵਿਚ ਫਿਲਮ ਵਾਂਗ ਘੁਮਾ ਦਿੱਤੀ ਕਿ ਇਹ ਮਕਾਨ ਮੇਰੀ ਘਰ ਵਾਲੀ ਅਮਰ ਜਿਓਤੀ ਦੇ ਮਾਪਿਆਂ ਦਾ ਸੀ ਜਿਸਦੀ ਕਿ ਅਮਰ ਜਿਓਤੀ ਦੇ ਪਿਤਾ ਤੇ ਮਾਤਾ ਨੇ ਜਿਉਂਦਿਆਂ ਹੀ ਵਸੀਹਤ ਕਰ ਦਿੱਤੀ ਸੀ ਕਿ ਸੱਤੇ ਵਾਲੀ ਗਲੀ ਵਾਲਾ ਮਕਾਨ ਅਮਰ ਜਿਓਤੀ ਦਾ ਹੈ, ਸਾਡੇ ਬਾਅਦ ਇਹ ਜੋ ਚਾਹੇ ਇਸ ਨੂੰ ਕਰੇ, ਰੱਖੇ ਜਾਂ ਵੇਚੇ। ਸਾਡੇ ਦੋ ਲੜਕਿਆਂ-ਤ੍ਰਿਵੇਣੀ ਪ੍ਰਸਾਦ ਅਤੇ ਵੀਰ ਦੇਵ ਦਾ ਇਸ ਨਾਲ ਕੋਈ ਸੰਬੰਧ ਨਹੀਂ ਹੋਵੇਗਾ। ਜਦਕਿ ਬਾਅਦ ਵਿੱਚ ਵੀਰ ਦੇਵ ਤਾਂ ਇਸ ਤੋਂ ਮੁਕਤ ਹੀ ਰਿਹਾ, ਪਰ ਤ੍ਰਿਵੇਣੀ ਪ੍ਰਸਾਦ ਸਾਨੂੰ ਨੱਕ ਨਾਲ ਚਣੇ ਚਬਾ ਛੱਡੇ ਤਾਂ ਜਾ ਕੇ ਇਹ ਮਕਾਨ ਅਮਰ ਜਿਓਤੀ ਨੂੰ ਨਸੀਬ ਹੋਇਆ। ਵੀਰ ਦੇਵ ਨੇ ਇੱਕ ਤਾਂ ਇਸ ਮਕਾਨ ਬਾਰੇ ਤਿਆਗ ਕੀਤਾ ਅਤੇ ਨਾਲ ਹੀ ਇਸ ਦੀ ਪ੍ਰਾਪਤੀ ਵਿੱਚ

ਕੀਤੀ ਸਾਡੀ ਮਦਦ। ਉਦੋਂ ਤੋਂ ਅੱਜ ਤੱਕ ਤ੍ਰਿਵੇਣੀ ਪ੍ਰਸਾਦ ਨਾਲ ਸਾਡੀ ਕਿਸੇ ਵੀ ਕਿਸਮ ਦੀ ਸਾਂਝ ਨਹੀਂ ਸੀ ਰਹੀ। ਮੈਨੂੰ ਰਹਿ ਰਹਿ ਕੇ ਵਿਚਾਰ ਆ ਰਿਹਾ ਸੀ ਕਿ ਕਿਤੇ ਅਮਰ ਜਿਓਤੀ ਦੇ ਭਰਾਵਾਂ ਵਿੱਚੋਂ ਅਸ਼ੀਸ਼ ਵਿਚ ਵੀਰ ਦੇਵ ਦੇ ਤੇ ਵਰਿਕਤ ਵਿੱਚ ਤ੍ਰਿਵੇਣੀ ਪ੍ਰਸਾਦ ਦੇ ਸੰਸਕਾਰ ਤਾਂ ਕੰਮ ਨਹੀਂ ਕਰ ਰਹੇ? ਫੇਰ ਇਹ ਵਿਚਾਰ ਵੀ ਆਇਆ ਕਿ ਜਦ ਇਸ ਘਟਨਾ ਦਾਂ ਅਮਰ ਜਿਓਤੀ ਨੂੰ ਪਤਾ ਚੱਲੇਗਾ ਤਾਂ ਕੀ ਸੋਚੇਗੀ ? ਇਹ ਨਹੀਂ ਸੋਚੇਗੀ ਕਿ ਮੇਰੇ ਮਾਂ ਪਿਓ ਦੀ ਨਿਸ਼ਾਨੀ ਬਰਬਾਦ ਕਰ ਛੱਡੀ। ਮੇਰੇ ਬੇਹੋਸ਼ ਹੋਣ ਦੀ ਕਹਾਣੀ ਪ੍ਰਭਾ ਤੇ ਮਹਿਤਾਬ ਚੰਦ ਨੇ ਅਸ਼ੀਸ਼ ਨੂੰ ਸ਼ਾਮੀਂ ਘਰ ਵੜਦਿਆਂ ਹੀ ਕਹਿ ਸੁਣਾਈ। ਅਮਰ ਜਿਓਤੀ ਵੀ ਮੰਦਰ ਤੋਂ ਘਰ ਆ ਚੁਕੀ ਸੀ। ਜਦ ਸਾਰੇ ਪਰਿਵਾਰ ਨੂੰ ਮੇਰੇ 'ਤੇ ਬੇਹੋਸ਼ੀ ਦੇ ਅਟੈਕ ਦਾ ਪਤਾ ਸੀ ਤਾਂ ਅਮਰ ਜਿਓਤੀ ਇਸ ਘਟਨਾ ਤੋਂ ਕਿਵੇਂ ਅਨਭਿਗ ਰਹਿ ਸਕਦੀ ਸੀ ? ਉਹਦੇ ਚਿਹਰੇ 'ਤੇ ਵੀ ਚਿੰਤਾ ਘਰ ਕਰ ਚੁਕੀ ਸੀ। ਵਾਰ, ਵਾਰ ਸਾਰੇ ਪਰਿਵਾਰ ਨੇ ਸਣੇ ਮੇਰੇ ਪੋਤੇ ਪੋਤੀਆਂ ਤੇ ਅਮਰ ਜਿਓਤੀ ਨੇ ਸੁਆਲ ਕੀਤੇ ਕਿ ਕੀ ਹੋਇਆ ਬਾਬੂ ਜੀ, ਪਿਤਾ ਜੀ, ਦਾਦਾ ਜੀ, ਪਰ ਮੈਂ ਇੱਕੋ ਹੀ ਫਿਕਰਾ ਵਾਰ, ਵਾਰ ਦੁਹਰਾਇਆ, 'ਇਹ ਸਭ ਕੁਝ ਮੇਰੀ ਸਮਝ ਤੋਂ ਬਾਹਰ ਸੀ।' ਇਹਨਾਂ ਸਭੇ ਵਿੱਚੋਂ ਜੇ ਇਸ ਬੇਹੋਸ਼ੀ ਦਾ ਕਿਸੇ ਨੂੰ ਪੂਰਾ ਪਤਾ ਸੀ ਤਾਂ ਇੱਕ ਮੈਨੂੰ ਤੇ ਜਾਂ ਮਹਿਤਾਬ ਚੰਦ, ਅਸ਼ੀਸ਼ ਤੇ ਵਰਿਕਤ ਦੇ ਫੁੱਫੜ ਨੂੰ। ਪਰ ਮੇਰੇ ਉਸ ਦੇ ਮੂੰਹ ਅੱਗੇ ਹੱਥ ਦੇਣ ਦੇ ਸਮੇਂ ਤੋਂ ਤੇ ਸਮਝਾਣ ਕਰਕੇ ਉਹ ਅਖੀਰ ਤੱਕ ਖ਼ਾਮੋਸ਼ ਰਿਹਾ ਤੇ ਚਾਰ ਪੰਜ ਦਿਨਾਂ ਬਾਅਦ ਜਾਣ ਲੱਗਿਆਂ ਇਹ ਕਹਿਕੇ ਚਲਾ ਗਿਆ, 'ਭਾ ਜੀ ਤੁਸੀਂ ਕੋਈ ਚਿੰਤਾ ਨਹੀਂ ਕਰਨੀ, ਇਹ ਹੈ ਸਭ ਕਰਮਾਂ ਸੰਦੜਾ ਖੇਤ।'

ਮਹਿਤਾਬ ਚੰਦ ਦੀ ਵਾਪਸੀ ਤੋਂ ਪਿੱਛੋਂ ਵੀ ਪਰਿਵਾਰ ਦੇ ਜੀ, ਜੀ ਨੇ ਮੈਨੂੰ ਬੇਹੋਸ਼ੀ ਬਾਰੇ ਇਹੀ ਪੁੱਛਿਆ ਕਿ ਤੁਸੀਂ ਵਰਿਕਤ ਬਾਰੇ ਤਾਂ ਕੋਈ ਚਿੰਤਾ ਕਰਨੀ ਨਹੀਂ ਸ਼ੁਰੂ ਕਰ ਦਿੱਤੀ, ਪਰ ਮੈਂ ਸਾਂ ਕਿ ਟੱਸ ਤੋਂ ਮੱਸ ਨਾ ਹੋਇਆ। ਸਿਵਾ ਇਹ ਕਹਿਣ ਦੇ, 'ਮੈਂ ਉਸਦੀ ਚਿੰਤਾ ਕਿਉਂ ਕਰਨੀ ਹੋਈ।' ਤੇ ਨਾਲੇ ਸਾਰੀ ਉਮਰ ਮੈਂ ਹੀ ਚਿੰਤਾ ਕਰਨੀ ਏ, ਬੱਚੇ ਵਿਆਹੇ, ਵਰੇ, ਪੜ੍ਹੇ ਲਿਖੇ ਤੇ ਕਮਾਊ ਹਨ, ਮੈਨੂੰ ਚਿੰਤਾ ਕਿਸ ਗੱਲ ਦੀ ?'

ਖ਼ੈਰ! ਇਸ ਤੋਂ ਪਿੱਛੋਂ ਦੋ ਮਹੀਨੇ ਗੁਜ਼ਰ ਗਏ ਨਾ ਮਹਿਤਾਬ ਚੰਦ ਦਾ ਅੰਮ੍ਰਿਤਸਰ ਤੋਂ ਕੋਈ ਸੁੱਖ ਸਾਂਦ ਦਾ ਸੁਨੇਹਾ ਆਇਆ ਅਤੇ ਨਾ ਹੀ ਕੋਈ ਵਰਿਕਤ ਦੀ ਉੱਘ ਸੁੱਘ ਨਿਕਲੀ। ਹਾਂ! ਉੱਡਦੀ ਉੱਡਦੀ ਇਹ ਖ਼ਬਰ ਜ਼ਰੂਰ ਮਿਲੀ ਕਿ ਵਰਿਕਤ ਦੇ ਲੈਣੇਦਾਰ ਅਜੇ ਵੀ ਉਸਦੀ ਭਾਲ ਵਿਚ ਹਨ, ਜਿਨ੍ਹਾਂ ਨੂੰ ਉਹ ਕੋਈ ਹੱਥ ਪੱਲਾ ਫੜਾ ਕੇ ਨਹੀਂ ਗਿਆ। ਇਹ ਖ਼ਬਰ ਵੀ ਅਸ਼ੀਸ਼ ਦੇ ਇਕ ਸਾਥੀ ਨੇ ਅੰਮ੍ਰਿਤਸਰ ਟੂਰ 'ਤੇ ਗਿਆਂ ਲਿਆ ਕੇ ਦਿੱਤੀ, ਕਿਉਂਕਿ ਅਸ਼ੀਸ਼ ਨੇ ਉਸ ਨੂੰ ਵਰਿਕਤ ਬਾਰੇ ਪਤਾ ਕਰਕੇ ਆਉਣ ਲਈ ਕਿਹਾ ਸੀ। ਉਸ ਰਾਹੀਂ ਅਸ਼ੀਸ਼ ਨੂੰ ਸੱਤੋ ਵਾਲੀ ਗਲੀ ਦੇ ਮਕਾਨ ਦੇ ਹਾਲਾਤ ਦਾ ਵੀ ਪਤਾ ਲੱਗ ਗਿਆ ਸੀ, ਪਰ ਅਸ਼ੀਸ਼ ਨੇ ਇਸ ਬਾਰੇ ਮੇਰੇ ਨਾਲ ਗੱਲ ਕਰਨ ਦੀ ਬਜਾਇ ਇਹ ਗੱਲ ਆਪਣੀ ਮਾਂ ਨਾਲ ਕੀਤੀ। ਇਹ ਕਹਿਕੇ ਕਿ ਪਿਤਾ ਜੀ ਤਾਂ ਪਹਿਲਾਂ ਹੀ ਪਰੇਸ਼ਾਨ ਹਨ। ਪਰ ਇਹ ਸਭ ਕੁਝ ਅਸ਼ੀਸ਼ ਦੀ ਮਾਂ ਕਿਵੇਂ ਪਚਾ ਸਕਦੀ ਸੀ ਆਪਣੇ ਢਿੱਡ ਵਿਚ, ਜਿਵੇਂ ਮੈਂ ਮਹਿਤਾਬ ਚੰਦ ਤੋਂ ਸੁਣ ਕੇ ਪਚਾ ਲਿਆ ਸੀ। ਆਖ਼ਰ ਔਰਤ ਸੀ। ਔਰਤ ਦੇ ਢਿੱਡ ਵਿੱਚ ਗੱਲ ਪਚ ਜਾਵੇ ਤਾਂ ਉਸ ਨੂੰ ਔਰਤ ਕੌਣ ਕਹੇ ?

ਹੁਣ ਸੱਤੋ ਵਾਲੀ ਗਲੀ ਵਾਲੇ ਮਕਾਨ ਦੀ ਵਰਿਕਤ ਰਾਹੀਂ ਕੀਤੀ ਕਾਰਵਾਈ ਸਾਰੇ ਪਰਿਵਾਰ ਵਿੱਚ ਫੈਲ ਚੁਕੀ ਸੀ। ਅਮਰ ਜਿਓਤੀ ਤੋਂ ਪ੍ਰਭਾ ਤੇ ਪ੍ਰਭਾ ਤੋਂ ਬੱਚਿਆਂ ਤੱਕ ਨੂੰ ਆਪਣੇ ਦੇਵਰ ਤੇ ਚਾਚੇ ਦੀ ਕਰਤੂਤ ਦਾ ਪਤਾ ਲੱਗ ਚੁਕਾ ਸੀ। ਹਾਂ! ਜੇ ਇਸ 'ਤੇ ਪੋਚਾ ਪਾਇਆ ਸੀ ਤਾਂ ਅਸ਼ੀਸ਼ ਦੇ ਤਿਆਗ ਨੇ। ਅਮਰ ਜਿਓਤੀ ਜਾਂ ਪ੍ਰਭਾ ਨੂੰ ਇਹ ਕਹਿ ਕੇ ਸੰਤੁਸ਼ਟ ਕਰ ਲਿਆ ਸੀ ਕਿ ਪ੍ਰਭਾ, ਮਾਤਾ ਜੀ! 'ਭਲਾ ਕਦੇ ਕੋਈ ਕੁਝ ਨਾਲ ਲੈ ਕੇ ਵੀ ਗਿਆ ਹੈ ?' ਤੇ ਫੇਰ ਇਹ ਵੀ ਕਿਹਾ ਸੀ, 'ਵਰਿਕਤ ਦਾ ਕੋਈ ਕਸੂਰ ਨਹੀਂ ਇਸ ਵਿੱਚ ਉਸਦੀ ਘਰ ਵਾਲੀ ਨੇ ਹੀ ਉਸਨੂੰ ਕਿਸੇ ਥਾਂ ਜੋਗਾ ਨਹੀਂ ਛੱਡਿਆ ਤੇ ਫੇਰ ਮੈਨੂੰ ਕਹਿਣ ਲੱਗਾ, 'ਪਿਤਾ ਜੀ ਮਨ 'ਤੇ ਨਾ ਲਾਇਆ ਜੇ।' ਵਰਿਕਤ ਸੱਤੋ ਵਾਲੀ ਗਲੀ ਵਾਲਾ ਮਕਾਨ ਬੰਸੀ ਬਾਣੀਏ ਕੋਲ ਗਿਰਵੀ ਰੱਖ ਕੇ ਗਿਆ ਹੈ।' ਤੇ ਅੱਗੋਂ ਮੈਨੂੰ ਕਹਿਣਾ ਪਿਆ ਸੀ, 'ਪੁੱਤਰ ਮੇਰੀ ਬੇਹੋਸ਼ੀ ਦਾ ਕਾਰਨ ਵੀ ਇਹੀ ਸੀ, ਮਹਿਤਾਬ ਚੰਦ ਰਾਹੀਂ ਇਸ ਗੱਲ ਦਾ ਪਤਾ ਲੱਗਣ 'ਤੇ।' ਤੇ ਮੈਂ ਅੱਗੋਂ ਅਸ਼ੀਸ਼ ਨੂੰ ਕਿਹਾ ਸੀ, 'ਬੇਟਾ ਕਿਸੇ ਦੇ ਵੱਸ ਦੀ ਗੱਲ ਨਹੀਂ, ਇਹ ਹੈ ਕਰਮਾਂ ਸੰਦੜਾ ਖੇਤ।' ਤੇ ਕਿਹਾ ਸੀ, 'ਕਿੱਥੇ ਅਸ਼ੀਸ਼ ਤੇ ਕਿੱਥੇ ਵਰਿਕਤ ? ਤੇ ਫੇਰ ਕਿੱਥੇ ਪ੍ਰਭਾ ਤੇ ਕਿੱਥੇ ਅਨੁਪਮਾ ?' ਤੇ ਮੇਰੇ ਚੇਹਰੇ 'ਤੇ ਫੇਰ ਉਦਾਸੀ ਛਾ ਗਈ ਸੀ, ਮੈਂ ਉਸ ਸਮੇਂ ਬੇਹੋਸ਼ ਨਹੀਂ ਸੀ ਹੋਇਆ। ਤੇ ਸਗੋਂ ਅਸ਼ੀਸ਼, ਪ੍ਰਭਾ ਤੇ ਅਮਰ ਜਿਓਤੀ ਨੇ ਮੈਨੂੰ ਰਲ ਕੇ ਢਾਰਸ ਬਨ੍ਹਾਈ ਸੀ ਤੇ ਕਿਹਾ ਸੀ, 'ਪਿਤਾ ਜੀ, ਚਿੰਤਾ ਦੀ ਕੋਈ ਲੋੜ ਨਹੀਂ

ਵਰਿਕਤ ਕਦੇ ਇਝ ਵਾਪਸ ਮੁੜੇਗਾ, ਜਿਵੇਂ ਮੱਛੀ ਪੱਥਰ ਚੱਟ ਕੇ ਮੁੜਦੀ ਹੈ। ਅਨੂਪਮਾ ਹੋਰ ਖਵਾਰ ਕਰੇਗੀ ਤੇ ਉਹ ਸਾਡੇ ਵੱਲ ਮੁੜੇਗਾ। ਵੇਖਿਓ ਖਾਂ ਕਿਵੇਂ ਲਿਲਕੜੀਆਂ ਕੱਢਦਾ ਹੈ ਆ ਕੇ ਸਾਡੇ ਅੱਗੇ ?' ਤੇ ਫੇਰ ਅਸ਼ੀਸ਼ ਨੇ ਸਾਰੇ ਪਰਿਵਾਰ ਨੂੰ ਦੂਜੀ ਵਾਰ ਹਦਾਇਤ ਕੀਤੀ ਸੀ ਇਹ ਕਹਿ ਕੇ, 'ਆਦਮੀ ਰਾਜ਼ੀ ਖੁਸ਼ੀ ਚਾਹੀਦਾ ਹੈ, ਚੀਜ਼ਾਂ ਸਭ ਦੁਬਾਰਾ ਤੋਂ ਬਣ ਜਾਂਦੀਆਂ ਹਨ ਤੇ ਇਹ ਕਿਹੜਾ ਉਹਨੇ ਮਕਾਨ ਵੇਚਿਆ ਏ, ਗਿਰਵੀ ਈ ਰੱਖਿਆ ਹੈ, ਮੈਂ ਛੁੜਾ ਦਿਆਂਗਾ ਤੁਹਾਨੂੰ, ਤੁਸੀਂ ਸਾਰੇ ਹੌਸਲਾ ਰੱਖੋ।'

ਅਸ਼ੀਸ਼ ਦੇ ਢਾਰਸ ਬਨ੍ਹਾਉਣ 'ਤੇ ਮੇਰੀ ਤੇ ਅਮਰ ਜਿਓਤੀ ਦੀ ਚਿੰਤਾ ਤਾਂ ਲਗਪਗ ਘਟ ਚੁੱਕੀ ਸੀ ਪਰ ਪ੍ਰਭਾ ਦੇ ਚਿਹਰੇ 'ਤੇ ਉਦਾਸੀ ਰਹਿਣ ਲੱਗ ਪਈ ਸੀ। ਆਖਰ ਰਹਿੰਦੀ ਵੀ ਕਿਉਂ ਨਾ ? ਘਰ ਵਿੱਚ ਦੋ ਭਰਾ ਸਨ। ਇੱਕ ਦੀ ਘਰ ਵਾਲੀ ਗੁਲਛਰੇ ਉਡਾ ਕੇ ਬਜ਼ੁਰਗਾਂ ਦੇ ਅਸਾਸੇ ਨੂੰ ਨਸ਼ਟ ਭ੍ਰਸ਼ਟ ਜਾਂ ਖੁਰਦ ਬੁਰਦ ਕਰੇ ਤੇ ਇੱਕ ਬਜ਼ੁਰਗਾਂ ਦੇ ਅਸਾਸੇ ਨੂੰ ਤਿਆਗ ਕੇ ਆਪਣੇ ਪਰਿਵਾਰ ਲਈ ਸਖਤ ਮਿਹਨਤ ਕਰਕੇ, ਸੰਜਮ ਨਾਲ ਬੱਚਿਆਂ ਦਾ ਤੇ ਬਜ਼ੁਰਗਾਂ ਦਾ ਪੇਟ ਪਾਲੇ ਤੇ ਪਤੀ ਦੇ ਮੋਢੇ ਨਾਲ ਮੋਢਾ ਜੋੜ ਕੇ ਆਪਣੇ ਪਰਿਵਾਰ ਦਾ ਖੂਬਸੂਰਤ ਭਵਿੱਖ ਖੜਾ ਕਰਨ ਵਿਚ ਜੁੱਟੀ ਹੋਈ ਸੀ।

ਅਸੀਂ ਪ੍ਰਭਾ ਨੂੰ ਬਥੇਰੀ ਢਾਰਸ ਦਿੰਦੇ ਪਰ ਉਸ ਨੂੰ ਦੋ ਮਿੰਟ ਬਾਅਦ ਫੇਰ ਚਿੰਤਾ ਘੇਰ ਲੈਂਦੀ। ਇਸ ਚਿੰਤਾ ਦਾ ਜੁਆਬ ਉਹ ਇਝ ਦਿੰਦੀ, 'ਪਿਤਾ ਜੀ, ਮੈਨੂੰ ਹੋਰ ਕੋਈ ਚਿੰਤਾ ਨਹੀਂ, ਮੈਨੂੰ ਤਾਂ ਵਰਿਕਤ ਦੀ ਚਿੰਤਾ ਖਾਈ ਜਾ ਰਹੀ ਹੈ ਕਿ ਉਸਦਾ ਅਜੇ ਕੋਈ ਬੱਚਾ ਨਹੀਂ, ਵਿਆਹ ਨੂੰ ਅਜੇ ਦੂਸਰਾ ਸਾਲ ਹੈ, ਇਕ ਮਕਾਨ ਗਿਰਵੀ ਰੱਖਿਆ ਹੈ, ਕੱਲ੍ਹ ਨੂੰ ਆਹਲੂਵਾਲੇ ਕਟੜੇ ਵਾਲਾ ਮਕਾਨ ਵੀ ਉਸ ਨੂੰ ਮਿਲਿਆ ਤਾਂ ਇੰਝ ਹੀ ਗਵਾ ਕੇ ਅੱਗੋਂ ਕੀ ਕਰੇਗਾ, ਕੀ ਖਾਏਗਾ, ਬਹੁਤ ਲੰਬਾ ਹੈ ਜੀਵਨ। ਬਾਕੀ ਉਸਦੀ ਘਰ ਵਾਲੀ ਨੂੰ ਤਾਂ ਅਸੀਂ ਸਮਝਾਉਣੋ ਰਹੇ।' ਪ੍ਰਭਾ ਦਾ ਇਹ ਉੱਤਰ ਸੁਣ ਕੇ ਅਸੀਂ ਦੋਵੇਂ (ਮੈਂ ਤੇ ਅਮਰ ਜਿਓਤੀ) ਨਿਰ ਉੱਤਰ ਹੋ ਰਹਿੰਦੇ ਤੇ ਅੱਗੋਂ ਕੋਈ ਜੁਆਬ ਨਾ ਦੇ ਪਾਉਂਦੇ।

ਅਸ਼ੀਸ਼ ਦੇ ਇਸ ਕਹੇ ਨੂੰ, 'ਪਿਤਾ ਜੀ ਚਿੰਤਾ ਦੀ ਕੋਈ ਲੋੜ ਨਹੀਂ ਵਰਿਕਤ ਕਦੇ ਇਝ ਵਾਪਸ ਮੁੜੇਗਾ ਜਿਵੇਂ ਮੱਛੀ ਪੱਥਰ ਚੱਟ ਕੇ ਮੁੜਦੀ ਹੈ। ਅਨੂਪਮਾ ਉਸ ਨੂੰ ਹੋਰ ਖੁਆਰ ਕਰੇਗੀ ਤਾਂ ਉਹ ਸਾਡੇ ਵੱਲ ਮੁੜੇਗਾ। ਵੇਖਿਓ ਖਾਂ ਕਿਵੇਂ ਲਿਲਕੜੀਆਂ ਕੱਢਦਾ ਹੈ ਆ ਕੇ ਸਾਡੇ ਅੱਗੇ ?' ਕੁਝ ਦਿਨ ਹੀ ਹੋਏ ਸਨ ਕਿ ਉਸ ਦੇ ਲਗਪਗ ਪੰਦਰਾਂ ਦਿਨਾਂ ਬਾਅਦ ਈ ਡਲਹੌਜ਼ੀ ਤੋਂ ਵਰਿਕਤ ਦਾ ਇੱਕ ਪੱਤਰ ਆ ਗਿਆ, 'ਪਿਤਾ ਜੀ ਮੈਨੂੰ ਮੁਆਫ਼ ਕਰਿਆ ਜੇ, ਮੈਂ ਆਪ ਜੀ ਨਾਲ ਬਦ-ਕਲਾਮੀ ਕੀਤੀ, ਕੋਈ ਸ਼ਬਦ ਮੇਰੇ ਪਾਸ ਨਹੀਂ ਜਿਨ੍ਹਾਂ ਨਾਲ ਮੈਂ ਆਪਣੇ ਕੀਤੇ ਦੀ ਭੁੱਲ ਬਖਸ਼ਾ ਸਕਾਂ। ਕਸੂਰ ਮੇਰਾ ਆਪਣਾ ਸੀ ਉਲਝਦਾ ਮੈਂ ਤੁਹਾਡੇ ਨਾਲ ਰਿਹਾ ਤੇ ਆਪਣੀ ਘਰ ਵਾਲੀ ਦੀ ਪਿੱਠ ਪੂਰਦਾ ਰਿਹਾ। ਇਸ ਦਾ ਅਸਲ ਚਿਹਰਾ ਮੈਨੂੰ ਹੁਣ ਰੂ-ਨੁਮਾ ਹੋ ਰਿਹਾ ਹੈ। ਜਦਕਿ ਇਸ ਨੇ ਡਲਹੌਜ਼ੀ ਪੁੱਜ ਕੇ ਅਸਲ ਅਰਥਾਂ ਵਿੱਚ ਮੈਨੂੰ ਆਪਣੇ ਭਰਾਵਾਂ ਤੇ ਪਿਤਾ ਦਾ ਨੌਕਰ ਤੇ ਪਿਛਲਗ ਬਣਾ ਕੇ ਰੱਖ ਛਡਿਆ। ਇਸਨੇ ਆਪ ਵੀ ਹੁਣ ਆਪਣੇ ਘਰ ਦੀਆਂ ਖੁਸ਼ੀਆਂ ਤੇ ਆਪਣੇ ਬਾਪ ਦੇ ਘਰ ਦੀਆਂ ਝਿੜਕੀਆਂ ਨੂੰ ਬਾਰ, ਬਾਰ ਦੋ ਛਾਬਿਆਂ ਵਿੱਚ ਤੋਲਿਆ ਹੈ। ਤੇ ਮਹਿਸੂਸ ਕੀਤਾ ਹੈ ਕਿ ਆਪਣਾ ਘਰ ਆਪਣਾ ਹੀ ਹੁੰਦਾ ਹੈ। ਇਹ ਆਪ ਵੀ ਹੁਣ ਤੁਹਾਡੇ ਚਰਨਾਂ 'ਤੇ ਡਿੱਗ ਕੇ ਆਪਣੇ ਕੀਤੇ ਦਾ ਪਸ਼ਚਾਤਾਪ ਕਰੇਗੀ। ਘਰ ਗਵਾ ਕੇ ਇਸ ਨੂੰ ਵੀ ਹੁਣ ਦੁਨੀਆਂ ਵਿੱਚ ਰਹਿਣ ਦੀ ਅਕਲ ਆ ਗਈ ਹੈ ਤੇ ਗਿਆਨ ਵੀ ਹੋ ਗਿਆ ਹੈ ਕਿ ਔਰਤ ਦਾ ਕਿਰਦਾਰ-ਸੰਤੋਖ, ਸਬਰ ਤੇ ਸੰਜਮ ਹੈ। ਮੈਂ ਆਪ ਨੂੰ, ਮਾਤਾ ਜੀ ਨੂੰ ਭਰਜਾਈ ਜੀ ਤੇ ਭਰਾ ਜੀ ਨੂੰ ਕਿਵੇਂ ਮੂੰਹ ਦਿਖਾਵਾਂ ? ਮੈਨੂੰ ਕੋਈ ਰਾਹ ਨਜ਼ਰ ਨਹੀਂ ਆ ਰਿਹਾ। ਮੈਨੂੰ ਮੁਆਫ਼ ਕਰਦੇ ਹੋਏ ਇਸ ਪੱਤਰ ਦਾ ਉੱਤਰ ਦਿਉ, ਮੈਂ ਕਦ ਆਪ ਸਭ ਦੇ ਚਰਨਾਂ ਵਿੱਚ ਹਾਜ਼ਰ ਹੋਵਾਂ ਤੇ ਆਪਣੇ ਕੀਤੇ ਦੀ ਮੁਆਫ਼ੀ ਮੰਗਾਂ ? ਇੱਕ ਗੱਲ ਹੋਰ, ਤੁਹਾਨੂੰ ਮੇਰੀ ਇੱਕ ਹੋਰ ਵੱਡੀ ਗਲਤੀ ਦੀ ਖ਼ਬਰ ਫੁੱਫੜ ਮਹਿਤਾਬ ਚੰਦ ਜੀ ਹੋਰਾਂ ਰਾਹੀਂ ਪੁੱਜ ਗਈ ਹੋਵੇਗੀ। ਪਰ ਇੱਥੇ ਵੀ ਮੇਰੀ ਮਜਬੂਰੀ ਇਹੀ ਸੀ ਕਿ ਲੋਕ, ਜੇ ਮੇਰੀ ਬੇ-ਪਤੀ ਕਰਦੇ ਤਾਂ ਤੁਹਾਡੀ ਸ਼ਹਿਰ ਵਿੱਚ ਬਣੀ ਬਣਾਈ ਕਿਵੇਂ ਰਹਿੰਦੀ ? ਜਦ ਇਹ ਪੱਤਰ ਅਸ਼ੀਸ਼ ਨੂੰ ਦੱਸਿਆ ਤਾਂ ਉਸਨੇ ਬਿਨਾਂ ਕਿਸੇ ਹੀਲ ਹੁੱਜਤ ਦੇ ਵੱਡਾ ਦਿਲ ਕਰਕੇ ਕਿਹਾ, 'ਪਿਤਾ ਜੀ ਮੁਆਫ਼ ਕਰਨ ਵਿੱਚ ਹੀ ਵਡੱਪਣ ਹੈ। ਫੇਰ ਤੁਹਾਡਾ ਪੁੱਤਰ ਹੈ, ਨਾਲੇ ਪੁੱਤ ਭਾਵੇਂ ਕਪੁੱਤ ਹੋ ਜਾਣ। ਮਾਪੇ ਕੁਮਾਪੇ ਨਹੀਂ ਹੁੰਦੇ। ਮਕਾਨ ਤੁਹਾਨੂੰ ਮੈਂ ਕਿਹਾ ਹੀ ਹੈ ਕਿ ਛੁੜਾ ਦਿਆਂਗਾ, ਇਸ ਨੂੰ ਇੱਕ ਮੌਕਾ ਹੋਰ ਦਿਓ। ਕੰਮ ਮੈਂ ਇਸ ਨੂੰ ਦਿੱਲੀ ਵਿੱਚ ਕੋਈ ਸ਼ੁਰੂ ਕਰਵਾ ਦਿੰਦਾ ਹਾਂ।' ਅਸੀਂ ਕੌਣ ਸਾਂ ਨਾ ਨੁੱਕਰ ਕਰਨ ਵਾਲੇ ਤੇ ਅਗਲੇ ਦਿਨ ਅਸ਼ੀਸ਼ ਦੇ ਟੈਲੀਫੂਨ ਕਰਨ 'ਤੇ ਵਰਿਕਤ ਤੇ ਅਨੂਪਮਾ ਸਾਡੇ ਕੋਲ ਸਨ।

*੭-ਬਨਾਟ ਸਰਕਸ, ਵੈਸ਼ਨਵ ਏਵੀ ਬਿਲਡਿੰਗ,*
*ਸਾਹਮਣੇ ਪੰਜਾਬ ਕੇਸਰੀ, ਜਲੰਧਰ। ਫੋਨ : ੨੮੨੪੪੦, ੮੨੫੫੦*

# ਗਿਆਨ ਸੂਰਜ

## ਪੰਡਿਤ ਗੋਪਾਲ ਸਿੰਘ ਜੀ

*—ਸਾਧੂ ਸਿੰਘ ਕਿਸਾਨ*

ਓਹ ਜ਼ਾਲਿਮ ਸੋਹਣਾਂ ਈ ਏਡਾ ਏ ਕਿ ਓਹਦੇ ਕੋਲ ਬਹਿ ਕੇ ਜੇ ਧਿਆਨ ਨਾਲ ਵੇਖਣ ਲਗ ਜਾਓ ਤਾਂ 'ਖ਼ੂਬਸੂਰਤ' ਸ਼ਬਦ ਵੀ ਸ਼ਰਮਾਣ ਲਗ ਪੈਂਦਾ ਏ।

ਓਹਦੇ ਹੋਠਾਂ ਨੂੰ ਪਿੱਪਲ ਪੱਤੀਆਂ ਨਾਲ ਤਸ਼ਬੀਹ ਦੇਣੀ ਬੇ ਅਦਬੀ ਏ। ਲੋੜੀਦੀ ਸਾਂਭ ਸਿੱਕਰ ਕੇ ਰੱਖੀ ਹੋਈ ਕੱਕੀ ਭੂਰੀ ਬੜੀ ਫੱਬਵੀਂ ਸਫ਼ੈਦੀ ਮਾਇਲ ਸੁਬਕ ਦਾੜ੍ਹੀ, ਨੀਮ ਸੁਰਖ਼ ਗੋਰਾ ਰੰਗ ਕਿ ਗੁਲਾਬੀ ਗੁਲਾਬ ਨੂੰ ਵੀ ਮੁੜ੍ਹਕਾ ਆ ਜਾਇ। ਸਿਖਾਂ ਦੇ ਹੋ ਚੁੱਕੇ ਸਭ ਤੋਂ ਵਡ ਉਮਰੇ ਗੁਰੂ ਸ੍ਰੀ ਗੁਰੂ ਅਮਰ ਦਾਸ ਜੀ ਦੇ ਰਚੇ ਤੀਰਥ ਗੋਇੰਦਵਾਲ ਦੀ ਬਉਲੀ ਦੀਆਂ ਪਉੜੀਆਂ, ਗੁਰਬਾਣੀ ਅਨੁਸਾਰ ਏਨੇ ਹੀ ਲੱਖ ਜੂਨਾਂ ਤੇ ਸਿਖਾਂ ਤੇ ਭਾਰੂ ਚੁਰਾਸੀਵੇਂ ਵਰੇ ਵਿਚ ਵੀ ਰਵੇਲ ਦੀਆਂ ਕਲੀਆਂ ਵਰਗੇ ਸੁਘੜ ਕਾਰੀਗਰ ਦੇ ਧਿਆਨ ਨਾਲ ਜੜੇ ਹੋਏ ਪੂਰੇ ਦੇ ਪੂਰੇ ਬੱਤੀ ਮੋਤੀ ਦੰਦ, ੬ ਫੁੱਟ ਦੇ ਨੇੜੇ ਨੇੜੇ ਸੁਰਖ ਸਫ਼ੈਦੇ ਵਰਗਾ ਸਿੱਧਾ ਸਤੱਰ ਅਣਝੁਕਿਆ ਸਰੀਰ, ਮਸਤਕ ਦਾ ਜਲਾਲ ਵੇਦਾਂ ਚ ਲਿਖੇ ਅਵਤਾਰਾਂ ਵਰਗਾ, ਅੱਖਾਂ ਦੀ ਤੱਕਣੀ ਓ ਮੇਰਿਆ ਰੱਬਾ!

ਦੋਹਰਾ ਦਰਵਾਜ਼ਾ ਖੋਹਲ ਕੇ ਝੱਮ ਝੱਮ ਕਰਦੇ ਕਮਰੇ 'ਚ ਵੜਦਿਆਂ ਖੱਬੇ ਹੱਥ ਉੱਚੇ ਸੁਖ ਆਸਣ ਤੇ ਚੌਕੜਾ ਮਾਰ ਕੇ ਬੈਠਿਆਂ ਵੇਖ ਕੇ ਪਰਨਾਮ ਕਰਨ ਤੇ ਜੀ ਕਰ ਆਉਂਦਾ। ਏਨੇ ਮਿੱਠੇ ਮਨ ਮੋਹਣੇ ਤਰੀਕੇ ਨਾਲ ਜੀ ਆਇਆ ਕਹਿਕੇ ਬਹਿਣ ਦਾ ਇਸਰਾਰ ਕਰਨਗੇ, ਜੀ ਕਰੇਗਾ ਏਥੇ ਵੀ ਬੈਠੇ ਰਹੀਏ। ਤੁਰਤ ਫੁਰਤ ਮੁੰਡਿਆਂ ਵਾਂਗ ਉੱਠ ਕੇ, ਸਾਫ ਸੁਥਰੀ ਰਸੋਈ ਚੋਂ ਲੋੜੀਦਾ ਜਲ ਪਾਣੀ ਛਕਾ ਕੇ ਫਿਰ ਹੋਰ ਸੇਵਾ ਪੁੱਛਣਗੇ, ਕਈ ਹੋਰ ਵੀ ਮੇਰੇ ਵਰਗਿਆਂ ਵਾਸਤੇ ਉਚੇਚਾ ਰੱਖਿਆ ਦਹੀਂ ਦੇ ਕੇ ਕੋਲ ਰਹਿੰਦੇ ਸਿਖਿਆਰਥੀਆਂ ਵਿਚੋਂ ਕਿਸੇ ਨੂੰ ਕਹਿਣਗੇ "ਕੌਲਾ ਫੜ ਲੈਣਾ" ਜੇ ਕੋਈ ਨਾ ਹੋਵੇ ਤਾਂ ਮੇਰੇ ਆਲਸ ਨੂੰ ਚੁਨੌਤੀ ਦੇਣ ਵਾਂਗ ਨਹੀਂ ਆਪਣੀ ਸਾਧਾਰਣ ਨਿਰਮਾਣਤਾ ਵਿਚ ਹੀ ਉਦਮ ਨਾਲ ਬਰਤਨ ਫੜਕੇ ਓਸੇ ਵੇਲੇ ਸਾਫ ਕਰਕੇ ਲਿਸ਼ਕਾ ਕੇ ਥਾਂ ਸਿਰ ਟਿਕਾ ਕੇ ਹੀ ਦਮ ਲੈਣਗੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਡੁਲ੍ਹ ਡੁਲ੍ਹ ਪੈਂਦੀ ਰੋਗੀਆਂ ਬਿਰਧਾਂ ਗੁਣ ਵਾਨਾਂ ਬਾਰੇ ਉਦਾਰਤਾ ਦਾ ਨਮੂਨਾ ਉਚੇਚੇ ਤਿਆਰ ਕਰਕੇ ਦਿੱਤੇ ਹੋਏ ਬੈਠਣ ਕਮਰੇ ਰਸੋਈ ਇਸ਼ਨਾਨ ਘਰ ਵਗੈਰਾ 'ਚ ਕੋਈ ਚੀਜ਼ ਵੀ ਕੁਥਾਂ ਨਹੀਂ ਹੋਵੇਗੀ। ਚੁੱਕ ਲਿਜਾਣਿਆ ਤੋਂ ਡਰਦਿਆਂ ਸ਼ਾਇਦ, ਅਖ਼ਬਾਰ ਉਰਦੂ ਦੀ ਹੀ ਪੜਕੇ ਪੜਛੱਤੀ ਤੇ ਰੱਖ ਲੈਣਗੇ।

ਆਪਣੀ ਮਿਸਾਲ ਆਪ ਭਾਈ ਕਾਹਨ ਜੀ ਨਾਭਾ ਦਾ ਮਹਾਂਨ ਕੋਸ਼ ਆਦਿ ਜ਼ਰੂਰੀ ਪੁਸਤਕਾਂ ਅਨੇਕ ਆਣ ਜਾਣ ਵਾਲੇ ਅਣਗਹਿਲੀਆਂ ਤੋਂ ਬੱਚਾਣ ਪਾਰੋਂ ਤਾਲੇ ਬੰਦ ਕਰਕੇ ਚਾਬੀ ਜੇਬ 'ਚ ਹੀ ਰੱਖਣਗੇ।

ਕਪੜਾ ਮਹਿੰਗੇ ਤੋਂ ਮਹਿੰਗਾ ਤੇ ਮੋਟਾ ਠੁੱਲ੍ਹਾ ਖੱਦਰ ਵੀ ਪਾਇਆ ਹੋਇਆ ਫੱਬ ਫੱਬ ਪੈਂਦਾ ਏ। ਹਮੇਸ਼ਾ ਨਾਮਧਾਰੀ ਕਾਟ ਚੂੜੀਦਾਰ ਪਜਾਮਾ, ਮੱਲੇ ਤਰੀਜ਼ਾਂ ਤੇ ਸੰਜਾਫ਼ ਵਾਲਾ ਕੁੜਤਾ, ਸੀਸ ਤੇ ਦਸਤਾਰ ਭਾਵੇਂ ਚਾਰ ਪੇਚ ਪਰਨਾ ਜਾਂ ਅੱਠ ਪੇਚ ਲੰਮਾ ਖਦੱਰ ਸਿਲਕ ਦਾ ਬਿਨਾਂ ਸ਼ੀਸ਼ੇ ਤੋਂ ਬੰਨ੍ਹਿਆ ਨਹੀਂ, ਸਜਾਇਆ ਹੋਇਆ ਖਿੜ ਖਿੜ ਪਿਆ ਪਏਗਾ। ਨਿਰਮਾਣਤਾ ਨਾਲ ਜਦੋਂ ਕਹਿਣਗੇ, ਮੈਨੂੰ ਗਰੀਬ ਨੂੰ ਦਰਸ਼ਨ ਦੇਣ ਦੀ ਬੜੀ ਕਿਰਪਾ ਕੀਤੀ ਜੇ, ਤਾਂ ਗਰੀਬੀ ਵਾਲੀ ਗੱਲ ਨਕਲ ਹੀ ਜਹੀ ਜਾਪਣ ਲਗ ਪੈਂਦੀ ਏ ਸ਼ਾਹਾਨਾਂ ਠਾਠ ਵੇਖ ਕੇ।

ਸ੍ਰੀ ਭੈਣੀ ਸਾਹਿਬ ਰਹਿਣ ਸਮੇਂ ਸ੍ਰੀ ਸਤਿਗੁਰੂ ਜੀ, ਵਰਨੀਆਂ 'ਚ ਨਮਸਕਾਰ ਸਮੇਂ ਪੰਡਿਤ ਜੀ ਨੂੰ ਨਿਵਾਜਣਾ ਨਹੀਂ ਭੁੱਲਦੇ, ਡੇਰਾ ਨੇੜੇ ਹੋਣ ਕਰਕੇ।

ਮੈਂ ਇਕ ਦਿਨ ਸਹਿਵਨ ਪੁੱਛ ਲਿਆ, ਪੰਡਿਤ ਜੀ ਭਜਨ ਕਿਦੇ ਕੋਲੋਂ ਤੇ ਕਦੋਂ ਲਿਆ ਸਾ ਜੇ ? ਝੱਟ ੧੯੩੫ 'ਚ ਚਲੇ ਗਏ। ਖਲੋ ਕੇ ਦੀਵਾਨ ਲਾਣ ਦੇ ਮੋਢੀ ਕੂਕਿਆਂ ਦੇ ਅਤਿ ਪ੍ਰਸਿੱਧ ਪ੍ਰਚਾਰਕ ਸੂਬੇ ਸੰਤ ਭਗਤ ਸਿੰਘ ਜੀ ਦਾਤੇ ਵਾਲਿਆਂ ਨੇ ਮੂੰਹ ਚਿਤ ਲੱਗਦਾ ਤੇਜ ਤਰਾਰ ਮੱਸ ਫੁੱਟ ਮੁੰਡਾ ਵੇਖ ਕੇ ਦੋਹਾਂ ਕੰਨਾਂ ਵਿਚ ਪੰਜ ਵਾਰੀ ਨਾਮ ਅੰਮ੍ਰਿਤ ਪ੍ਰਵਾਹਤ ਕਰ ਦਿੱਤਾ।

"ਭਜਨ ਮਿਲਦਿਆਂ ਸੁੱਧ ਕੀ ਨਾ ਸੁੱਧ ਰਹੀ ਦੀਆਂ ਸਾਖੀਆਂ ਚੇਤੇ ਕਰਕੇ ਮੈਂ ਅਰਜ਼ ਕੀਤੀ ਸੰਤ ਜੀ, ਮੈਨੂੰ ਤੇ ਕੁਝ ਵੀ ਨਹੀਂ ਹੋਇਆ, ਹਾਜ਼ਰ ਜੁਆਬੀ ਦੀ ਸਿਖ਼ਰ ਸੂਬਾ ਜੀ ਨੇ ਫੁਰਮਾਇਆ ਤੈਨੂੰ ਮਸਤਾਨਾ ਨਹੀਂ ਕਰਨਾ। ਤੈਨੂੰ ਤਾਂ ਨਾਮਧਾਰੀ ਪੰਥ ਦਾ ਸਭ ਤੋਂ ਲੰਮਾ ਚਿਰ ਪ੍ਰਚਾਰਕ ਬਨਾਣਾ ਏ।"

ਏਹੋ ਈ ਸਮਾਂ ਸੀ, ਜਦੋਂ ਮਹਾਨ ਦੂਰਦ੍ਰਸ਼ਟਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਸ ਮਾਣਕ ਨੂੰ ਪਛਾਣ ਕੇ ਇਸਨੂੰ ਸਵਾਰ ਲਿਸ਼ਕਾਰ ਕੇ ਨਿਰਾ ਪੰਜਾਬ ਜਾਂ ਭਾਰਤ ਈ ਨਹੀਂ ਹੋਰ ਵੀ ਕਈ ਦੇਸਾਂ ਦੇ ਲੋਕਾਂ ਨੂੰ ਇਸਦੀ ਚਿਲਕੋਰ ਨਾਲ ਚਕਾਚੂੰਦ ਕੀਤਾ।

ਹੁਣ ਤਾਂ ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਤਲੀ ਦੇ ਫੋੜੇ ਵਾਂਗ ਹਰ ਪੱਖੋਂ ਸੰਭਾਲ ਕੇ ਰਖਣ ਪਾਰੋਂ ਦੀਵਾਨ ਲਾਣ ਦੀ ਖੇਚਲ ਤੋਂ ਵੀ ਹੁਕਮਨ ਪ੍ਰਹੇਜ਼ ਕਰਾਇਆ ਹੋਇਐ, ਪਰ ਮੈਂ ਅੱਖੀਂ ਡਿੱਠਾ ਏ ਕਿ ਇਹਨਾਂ ਦੇ ਦੀਵਾਨ ਵਿਚ ਮਾਸ ਸ਼ਰਾਬ

ਛੱਡਣ ਤੇ ਭਜਨ ਲੈਣ ਵਾਲੇ ਮਰਦਾਂ ਦੀਆਂ ਅੱਡ ਤੇ ਬੀਬੀਆਂ ਦੀਆਂ ਅੱਡ ਲੰਮੀਆਂ ਲਾਇਨਾਂ ਲੱਗ ਜਾਂਦੀਆਂ ਸਨ। ਮਸਤਾਨੇ ਭੰਬਟਾਂ ਵਾਂਗ ਡਿਗ ਡਿਗ ਪੈਂਦੇ ਸਨ। ਦੀਵਾਨ ਬਾਦ ਜਿੱਧਰ ਨੂੰ ਜਾਂਦੇ ਦਰਸ਼ਨਾਂ ਪਰਸ਼ਨਾਂ ਦੇ ਜਾਚਿਕ ਜਿਵੇਂ ਗੁੜ ਤੇ ਮੱਖੀਆਂ.....।

ਸੁਖ਼ਆਸਣ ਤੇ ਬੈਠਿਆਂ ਅਗੇ ਜਗਿਆਸੂ ਵੱਖ ਵਖੱਰੀ ਕਿਸਮ ਦੀਆਂ ਜਗਿਆਸਾ ਪ੍ਰਗਟ ਕਰਦੇ ਜਾਣਗੇ ਤੇ ਇਹ ਅਡੋਲ ਬੈਠੇ ਮਦਾਰੀ ਦੇ ਪਟਾਰੇ ਵਾਂਗ ਹਰ ਸਵਾਲ ਦਾ ਜੁਆਬ ਸਮੇਤ ਨਿੱਕੀਆਂ ਵਡੀਆਂ ਸਾਖੀਆਂ ਸਹਿਜ ਸੁਭਾ ਕੱਢ ਕੱਢ ਧਰੀ ਜਾਣਗੇ। ਕਰਿ ਕਜ਼ਾ ਜੇ ਕੋਈ ਨਿੱਕੀ ਜਹੀ ਗੱਲ ਵੀ ਭੁਲ ਜਾਇ ਤਾਂ ਆਖਣ ਗੇ, "ਬੱਸ! ਚੇਤਾ ਤੇ ਹੁਣ ਰਿਹਾ ਈ ਕੋਈ ਨਹੀਂ। ਪਹਿਲਾਂ ਤੇ ਕਦੀ ਏਦਾਂ ਹੋਇਆ ਈ ਨਹੀਂ ਸੀ। ਜੀਕੂੰ ਹੁਣ ਹੋਣ ਲਗ ਪਿਐ।" ਪਾਕਿਸਤਾਨੀ ਪੋਠੂ ਪੰਜਾਬੀ ਦੇ ਐਹੋ ਜਹੇ ਪੁਰਾਣੇ ਸ਼ਬਦ ਬੋਲਣਗੇ ਨਵੇਂ ਪੜ੍ਹਾਕੂ ਮੂੰਹ ਈ ਵੇਂਹਦੇ ਰਹਿਣਗੇ। ਇਤਿਹਾਸਕ ਪੌਰਾਣਕ ਨਵੇਂ ਪੁਰਾਣੇ ਗ੍ਰੰਥਾਂ ਪੰਥਾਂ ਦੀਆਂ ਚੁਰਾਸੀ ਲੱਖ ਤਾਂ ਅਤਿਓਕਤੀ ਹੋਇਗੀ ਚੁਰਾਸੀ ਹਜ਼ਾਰ ਸਾਖੀਆਂ ਤਾਂ ਜ਼ਰੂਰ ਹੀ ਕੰਠਸਥ ਹੋਣਗੀਆਂ ਜਿਨਾ ਦੀ ਵੰਨ ਸੁਵੰਨਤਾ ਵੇਖ ਕੇ ਈ ਪਿਛਲੇਰੇ ਜਿਹੇ ਸਾਲ ਸ੍ਰੀ ਸਤਿਗੁਰੂ ਜੀ ਨੇ ਪੰਡਿਤ ਗੁਪਾਲ ਸਿੰਘ ਜੀ ਨੂੰ 'ਗਿਆਨ ਮਾਰਤੰਡ', ਦੀ ਪਦਵੀ ਪ੍ਰਦਾਨ ਕਰਕੇ ਸਨਮਾਨਤ ਕੀਤਾ ਸੀ।

ਪੰਡਿਤ ਜੀ ਨੇ ਸ੍ਰੀ ਭੈਣੀ ਸਾਹਿਬ ਰਹਿ ਕੇ ਜਿਹੜੀ ਜਥੇਦਾਰਾਂ ਦੀ ਨਵੀਂ ਪਨੀਰੀ ਤਿਆਰ ਕੀਤੀ ਏ। ਜੇ ਓਹ ਪੰਡਿਤ ਜੀ ਤੋਂ ਇਸ ਉਮੈਰ ਵਿਚ ਵੀ ਨਿੱਤ ਨਵਾਂ ਪੜ੍ਹਦੇ ਰਹਿਣ ਦੀ ਜਾਚ ਹੋਰ ਅਗੇਰੇ ਵਧਣ ਵਾਸਤੇ ਸਿੱਖ ਲੈਣ ਤਾਂ ਇਹ ਸੋਨੇ ਚੋਂ ਸੁਗੰਧੀ ਔਣ ਵਾਲੀ ਗੱਲ ਬਣ ਸਕਦੀ ਏ।

ਸ੍ਰੀ ਪੰਡਿਤ ਜੀ ਵਲੋਂ ਸੁਤੇ ਸਹਿਜ ਪ੍ਰਕਾਸ਼ਿਆ ਜਾ ਰਿਹਾ ਅਨੇਕ ਪੱਖੀ ਗਿਆਨ ਦਾ ਪ੍ਰਕਾਸ਼ ਜਿਵੇਂ ਕਿ ਸੇਹਜ ਸੇਵਾ ਸਤਕਾਰ ਦੂਸਰੇ ਦੀ ਗੱਲ ਧਿਆਨ ਨਾਲ ਸੁਣਨਾਂ ਆਪਣੀ ਗੱਲ ਅਧਿਕਾਰ ਨਾਲ ਕਹਿਣੀ ਤੇ ਜੇ ਕੋਈ ਇਹਨਾਂ ਦੇ ਵਿਸ਼ਵਾਸ ਨੂੰ ਠੋਕਰ ਲਾਣ ਦੀ ਕੋਸ਼ਿਸ਼ ਕਰੇ ਤਾਂ ਉਸਨੂੰ ਆਪਣੀ ਪ੍ਰਚੰਡ ਸ਼ਬਦਾਵਲੀ ਦਾ ਮਜ਼ਾ ਵੀ ਚਖੌਣਾ।

ਸ੍ਰੀ ਭੈਣੀ ਸਾਹਿਬ ਨਿਵਾਸ ਕਰ ਰਹੇ ਮਾਸਟਰ ਦਰਸ਼ਨ ਸਿੰਘ ਜੀ ਅਤੇ ਮਾ. ਅਜੀਤ ਸਿੰਘ ਜੀ ਚੀਮਾਂ ਵਰਗੇ ਇਸ ਦਿਮਾਗੀ ਭੰਡਾਰੇ ਨੂੰ ਕਲਮ ਬੱਧ ਕਰ ਲੈਣ ਤਾਂ ਇਹ ਪੰਥ ਸਿਰ ਬੜਾ ਵੱਡਾ ਉਪਕਾਰ ਹੋਇਗਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਬਖਸ਼ੇ ਤਨ ਮਨ ਸੁਖ ਸੋਭਾ ਦਾ ਬਖਾਨ ਸ੍ਰੀ ਪੰਡਿਤ ਜੀ ਵੱਲੋਂ ਉਨਮੁਕਤ ਕੰਠ ਹਰ ਸਮੇਂ ਹੀ ਚਲਦਾ ਰਹਿੰਦਾ ਏ। ਮੇਰੀ ਕਾਮਨਾ ਏ ਸਾਡੇ ਸਮੇਂ ਦੇ ਵੇਦ ਵਿਆਸ ਜੀ ਗੁਰੂ ਕਿਰਪਾ ਨਾਲ ਤੰਦਰੁਸਤੀ ਦਾ ਸੁਖ ਭੋਗਦੇ ਹੋਵੇ ਚਿਰੰਜੀਵੀ ਰਹਿਣ।

*—ਯੂ.ਪੀ. ੧੨-੮-੨੦੦੧*

## ਸ. ਕਿਹਰ ਸਿੰਘ ਹਮਰਾਹੀ

"ਕਾਰ ਵਰਿਆਮ ਦੀ ਤੇ ਸੈਰ ਜਲੰਧਰ ਦੀ"

ਇਹ ਵਿਅੰਗ ਲੇਖ ਕਈ ਮਹੀਨੇ ਹੋਏ ਵਰਿਆਮ ਵਿਚ ਛਪਿਆ ਸੀ। ਉਦੋਂ ਵਰਿਆਮ ਕੋਲ ਕਾਰ ਨਹੀਂ ਸੀ ਹੁੰਦੀ ਪਰ ਇਹ ਲੇਖ ਵਰਿਆਮ ਉੱਤੇ ਵਿਅੰਗ ਨਹੀਂ ਸੀ ਸਗੋਂ ਲੇਖਕ ਦੇ ਅੰਦਰ ਦੀ ਵੇਦਨਾ ਨੂੰ ਦਰਸਾਉਂਦਾ ਸੀ ਕਿ ਵਰਿਆਮ ਜੀ ਵਰਗੇ ਜਾਨੇ-ਮਾਨੇ ਵਿਅਕਤੀ ਕੋਲ ਇਕ ਕਾਰ ਵੀ ਨਾ ਹੋਵੇ!

ਇਸ ਲੇਖ ਨੂੰ ਲਿਖਣ ਵਾਲੇ ਸਨ ਸ੍ਰ. ਕਿਹਰ ਸਿੰਘ ਹਮਰਾਹੀ। ਵਰਿਆਮ ਜੀ ਨੂੰ ਕਾਰ ਦੀ ਬਖਸ਼ਸ਼ ਹੋਈ ਪਰ ਅਫਸੋਸ ਕਿ ਹਮਰਾਹੀ ਜੀ ਉਹਨਾਂ ਦੀ ਕਾਰ ਤੇ ਜਲੰਧਰ ਦੀ ਸੈਰ ਨਾ ਕਰ ਸਕੇ ਅਤੇ ਸਾਨੂੰ ਸਦਾ ਲਈ ਵਿਛੋੜਾ ਦੇ ਗਏ।

ਸ੍ਰ. ਕੇਹਰ ਸਿੰਘ ਹਮਰਾਹੀ ਸਾਹਿਤ ਸਭਾ ਦੇ ਪੁਰਾਣੇ ਮੈਂਬਰਾਂ ਵਿਚੋਂ ਅਤੇ ਬਹੁਤ ਵਧੀਆਂ ਲਿਖਾਰੀ ਸਨ। ਪਰ ਕਿਸਮਤ ਨੂੰ ਉਹਨਾਂ ਦਾ ਬਹੁਤ ਵਧੀਆਂ ਲਿਖਾਰੀ ਹੋਣਾ ਨਾ ਭਾਇਆ। ਉਹ ਚੰਡੀਗੜ੍ਹ ਕਾਰੋਬਾਰ ਦੇ ਸਿਲਸਲੇ ਵਿਚ ਚਲੇ ਗਏ ਉਥੇ ਉਹਨਾਂ ਉੱਤੇ ਇਕ ਤੋਂ ਬਾਅਦ ਇਕ ਮੁਸੀਬਤਾਂ ਆਉਂਦੀਆਂ ਗਈਆਂ। ਉਹਨਾਂ ਨੂੰ ਲੰਮੀ ਬੀਮਾਰੀ ਨੂੰ ਘੇਰ ਲਿਆ। ਪ੍ਰੀਵਾਰਕ ਜ਼ੁੰਮੇਵਾਰੀਆਂ ਤੋਂ ਵਾਂਝੇ ਹੋ ਗਏ। ਉਹਨਾਂ ਦੀ ਪਿਆਰੀ ਪੁਤਰੀ ਲਾ-ਇਲਾਜ ਬੀਮਾਰੀ ਦਾ ਸ਼ਿਕਾਰ ਹੋ ਗਈ।

ਅੰਤ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸ੍ਰੀ ਭੈਣੀ ਸਾਹਿਬ ਬੁਲਾ ਕੇ ਆਪਣੀ ਸ਼ਰਨ ਵਿਚ ਲੈ ਲਿਆ ਅਤੇ ਇਥੇ ਹੀ ਨਿਵਾਸ ਕਰਦੇ ਹੋਏ ਗੁਰ ਚਰਨਾ ਵਿਚ ਜਾ ਬਿਰਾਜੇ।

ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਉਹਨਾਂ ਦੀ ਦੁਖਦਾਈ ਮੌਤ ਤੇ ਡੂੰਘੇ ਦੁਖ ਅਤੇ ਹਮਦਰਦੀ ਦਾ ਪ੍ਰਗਟਾਵਾ ਕਰਦੀ ਹੋਈ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੀ ਹੈ ਕਿ ਸਤਿਗੁਰੂ ਉਹਨਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਣ ਅਤੇ ਪਿਛੋਂ ਪ੍ਰੀਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

*—ਲਖਵਿੰਦਰ ਸਿੰਘ ਬਾਜਵਾ*
*ਜਨਰਲ ਸਕੱਤਰ ਨਾਮਧਾਰੀ ਪੰਜਾਬੀ ਸਾਹਿਤ ਸਭਾ, ਸ੍ਰੀ ਜੀਵਨ ਨਗਰ।*

# ਮਨਾਂ ਦੀ ਸੂਖਮ ਭਾਵੀ ਤਲਾਸ਼ ਦਾ ਕਹਾਣੀਕਾਰ ਡਾ. ਨਰੇਸ਼

—ਡਾ. ਗੁਰਮੀਤ ਸਿੰਘ ਬੈਦਵਾਣ

ਪੰਜਾਬੀ, ਹਿੰਦੀ ਅਤੇ ਉਰਦੂ ਦੇ ਸਾਹਿਤ ਜਗਤ ਵਿੱਚ ਡਾ. ਨਰੇਸ਼ ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ। ਡਾ. ਨਰੇਸ਼ ਪਿਛਲੇ ਤਿੰਨ ਦਹਾਕਿਆਂ ਤੋਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਰਗੇ ਸੰਸਾਰ ਪ੍ਰਸਿੱਧ ਵਿਸ਼ਵ ਵਿਦਿਆਲੇ ਵਿੱਚ ਬਤੌਰ ਲੈਕਚਰਾਰ, ਪ੍ਰੋਫੈਸਰ ਅਤੇ ਤਿੰਨ ਸਾਲ ਸਕੂਲ ਆਫ਼ ਪੰਜਾਬੀ ਸਟੱਡੀਜ਼ ਦੀ ਅਗਵਾਈ ਕਰਨ ਤੋਂ ਬਾਅਦ ਹੁਣ ਭਾਈ ਵੀਰ ਸਿੰਘ ਚੇਅਰ ਦੇ ਮੁੱਖੀ ਵਜੋਂ ਨਾਮਜ਼ਦ ਹੈ। ਇਸ ਅਰਸੇ ਦੌਰਾਨ ਉਸ ਨੇ ਆਪਣਾ ਪਹਿਲਾ ਕੰਮ ਪੜ੍ਹਨ-ਪੜ੍ਹਾਉਣ ਹੀ ਚੁਣਿਆ ਹੈ। ਜ਼ਿੰਦਗੀ ਦੇ ਬਾਕੀ ਸਭ ਰੁਝੇਵਿਆਂ ਨੂੰ ਉਸ ਨੇ ਦੂਜੇ ਨੰਬਰ ਤੇ ਰੱਖਿਆ ਹੈ। ਪੜ੍ਹਨ-ਪੜ੍ਹਾਉਣ ਦੌਰਾਨ ਜੋ ਖਿਆਲਾਤ ਉਸਦੇ ਮਨ ਅੰਦਰ ਉਤਪੰਨ ਹੁੰਦੇ ਰਹੇ ਉਹਨਾਂ ਨੂੰ ਉਹ ਸੋਚ ਪੜਤਾਲ ਮਗਰੋਂ ਕਾਗਜ਼ਾਂ ਤੇ ਸਾਕਾਰ ਕਰਦਾ ਗਿਆ। ਅਜਿਹੇ ਅਭਿਆਸ ਲਗਾਤਾਰ ਜਾਰੀ ਰਹਿਣ ਸਦਕਾ ਉਹ ਹੁਣ ਤੱਕ ਲਗਭਗ ਤਿੰਨ ਦਰਜਨ ਪੁਸਤਕਾਂ, ਪੰਜਾਬੀ, ਹਿੰਦੀ ਅਤੇ ਉਰਦੂ ਸਾਹਿਤ ਜਗਤ ਵਿੱਚ ਪਾਠਕਾਂ ਦੇ ਵਿਚਾਰ ਹਿਤ ਦੇ ਚੁੱਕਾ ਹੈ। ਸਾਹਿਤ ਦੀਆਂ ਵੱਖ-ਵੱਖਰੀਆਂ ਵੰਨਗੀਆਂ ਦੀਆਂ ਇਹਨਾਂ ਪੁਸਤਕਾਂ ਵਿੱਚ ਪੰਜਾਬੀ, ਹਿੰਦੀ ਦੇ ਨਾਵਲ, ਨਾਟਕ, ਕਹਾਣੀਆਂ ਅਤੇ ਖੋਜੀ ਬਿਰਤੀ-ਵਾਲੀਆਂ ਆਲੋਚਨਾਤਮਿਕ ਪੁਸਤਕਾਂ ਸ਼ਾਮਿਲ ਹਨ।

ਡਾ. ਨਰੇਸ਼ ਨੇ ਆਪਣੀ ਜ਼ਿੰਦਗੀ ਵਿੱਚ ਕਈ ਰੰਗਾਂ, ਰਸਾਂ ਨੂੰ ਚੱਖਿਆ ਤੇ ਮਾਣਿਆ ਹੈ। ਇਹ ਇੱਕ ਕੁਦਰਤੀ ਵਰਤਾਰਾ ਹੈ ਕਿ ਜਿਹੋ ਜਿਹੀਆਂ ਪ੍ਰਸਥਿਤੀਆਂ ਮਨੁੱਖ ਨੂੰ ਹੰਢਾਉਣ ਲਈ ਮਿਲਦੀਆਂ ਹਨ ਉਹੋ ਜਿਹਾ ਉਸਦਾ ਮਨ ਹੋ ਜਾਂਦਾ ਹੈ। ਪਰ ਉਸ ਦੇ ਅੰਦਰ ਹਮੇਸ਼ਾਂ ਇੱਕ ਸ਼ਰੀਫ, ਦਿਆਵਾਨ, ਰੰਗੀਲਾ ਅਤੇ ਰੱਬ ਤੋਂ ਡਰਨ ਵਾਲਾ ਹਿਰਦਾ ਕਾਇਮ ਰਿਹਾ ਹੈ। ਅਜੋਕੇ ਸਮੇਂ ਵਿੱਚ ਮਨੁੱਖ ਅਜੀਬ ਉਲਝਣਾਂ ਦਾ ਸ਼ਿਕਾਰ ਹੁੰਦਾ ਜਾ ਰਿਹਾ ਹੈ। ਜਦੋਂ ਉਹ ਕਿਸੇ ਤਰਕ-ਸੰਗਤ ਉਕਤੀ ਨਾਲ ਕਿਸੇ ਦਵੰਦਮਈ ਅਵਸਥਾ ਵਿੱਚੋਂ ਨਿਕਲਣਾ ਚਾਹੁੰਦਾ ਹੈ ਤਾਂ ਉਹ ਮਨੋਕਲਪਿਤ ਸਮਾਧਾਨ ਪੈਦਾ ਕਰਨ ਦਾ ਯਤਨ ਕਰਦਾ ਹੈ। ਡਾ. ਨਰੇਸ਼ ਨੇ ਆਪਣੇ ਤਿੰਨ ਕਹਾਣੀ ਸੰਗ੍ਰਿਹਾਂ— 'ਮਾਸੂਮ ਹੱਥਾਂ ਦੀ ਛੋਹਾਂ', 'ਘਰ ਤੋਂ ਘਰ ਤੱਕ' ਅਤੇ 'ਸਾਂਝਾ ਸੰਤਾਪ' ਵਿੱਚ ਅਜਿਹੇ ਸਮਾਧਾਨ ਪੈਦਾ ਕਰਨ ਦਾ ਭਰਪੂਰ ਪ੍ਰਦਰਸ਼ਨ ਕੀਤਾ ਹੈ। ਉਸਦੇ ਪਹਿਲੇ ਕਹਾਣੀ ਸੰਗ੍ਰਿਹ 'ਮਾਸੂਮ ਹੱਥਾਂ ਦੀ ਛੋਹ' ਵਿਚ ੨੦, ਦੂਜੇ ਕਹਾਣੀ ਸੰਗ੍ਰਿਹ 'ਘਰ ਤੋਂ ਘਰ ਤੱਕ' ਵਿਚ ੧੫ ਅਤੇ ਤੀਜੇ ਸੰਗ੍ਰਿਹ 'ਸਾਂਝਾ ਸੰਤਾਪ' ਵਿੱਚ ੧੦ ਅਜਿਹੀਆਂ ਕਹਾਣੀਆਂ ਹਨ ਜਿਹਨਾਂ ਦਾ ਸੰਬੰਧ ਸੂਖਮ ਮਨੁੱਖੀ ਭਾਵਨਾਵਾਂ ਨਾਲ ਹੈ। ਇਹਨਾਂ ਕਹਾਣੀਆਂ ਵਿਚ ਡਾ. ਨਰੇਸ਼ ਦੀ ਇਹ ਕੋਸ਼ਿਸ਼ ਰਹੀ ਹੈ ਕਿ ਸਮੇਂ ਦੇ ਨਿੱਕੇ ਤੋਂ ਨਿੱਕੇ ਛਿਣ ਅਤੇ ਮਨ ਦੇ ਬਾਰੀਕ ਤੋਂ ਬਾਰੀਕ ਲਮਹੇ ਨੂੰ ਪਕੜ ਕੇ ਕੁਝ ਪਾਤਰਾਂ ਰਾਹੀਂ ਕੋਈ ਨਾ ਕੋਈ ਸੰਵਾਦ ਰਚਾਇਆ ਜਾਵੇ ਅਤੇ ਇਸੇ ਵਿਚੋਂ ਹੀ ਜ਼ਿੰਦਗੀ ਦੇ ਵਡੇਰੇ ਹਿੱਤਾਂ ਖਾਤਰ ਸਾਫ਼ ਸੁਥਰੀਆਂ ਪਗਡੰਡੀਆਂ ਦੀ ਭਾਲ ਕਰਵਾਈ ਜਾਵੇ।

'ਮਾਸੂਮ ਹੱਥਾਂ ਦੀ ਛੋਹ' ਵਿੱਚ ਪਹਿਲੀ ਕਹਾਣੀ 'ਤਿੰਨ ਬੱਚੇ' ਵਿਚ ਮਾਸੂਮ ਮਨਾਂ ਦੀ ਸੋਚ ਵਿੱਚੋਂ ਉੱਭਰੀ ਤਕਲੀਫ ਸਾਰੀ ਉਮਰ ਲਈ ਦਰਦ ਪੈਦਾ ਕਰਨ ਦਾ ਡਰ ਪੈਦਾ ਕਰਦੀ ਹੈ ਜਦੋਂ ਤੱਕ ਕਿ ਮਾਸੂਮੀਅਤ ਦੀ ਪੱਧਰ ਤੇ ਆ ਕੇ ਉਹਨਾਂ ਬੱਚਿਆਂ ਦੇ ਮਨਾਂ ਦਾ ਭੁਲੇਖਾ ਦੂਰ ਨਹੀਂ ਕੀਤਾ ਜਾਂਦਾ। ਇਸੇ ਪੁਸਤਕ ਦੀ ਅਖੀਰਲੀ ਕਹਾਣੀ 'ਮਾਸੂਮ ਹੱਥਾਂ ਦੀ ਛੋਹ' ਜੋ ਕਿ ਪੁਸਤਕ ਦਾ ਟਾਇਟਲ ਵੀ ਹੈ ਵਿੱਚ ਮਾਸੂਮੀਅਤ ਦੀ ਮਾਨਸਿਕਤਾ ਵੱਡੇਰੀ ਉਮਰ ਲਈ ਪੈਦਾ ਹੋਏ ਸੰਤਾਪ ਨੂੰ ਸਕੂਨ ਵਿੱਚ ਬਦਲਣ ਦੀ ਸਮਰੱਥਾ ਰੱਖਦੀ ਹੈ ਜਦੋਂ ਬੱਚਾ ਕਹਿ ਉੱਠਦਾ ਹੈ "ਪਾਪਾ ਰੋਵੋ ਨਹੀਂ ਮਾਂ ਭਗਵਾਨ ਦੇ ਘਰ ਚਲੀ ਗਈ ਹੈ" ਅਤੇ ਆਪਣੇ ਮਾਸੂਮ ਹੱਥਾਂ ਨਾਲ ਪਾਪਾ ਦੇ ਹੰਝੂ ਪੂੰਝਦਾ ਹੈ। ਇਸੇ ਤਰ੍ਹਾਂ 'ਘਰ ਤੋਂ ਘਰ ਤੱਕ' ਵਿਚਲੀ ਕਹਾਣੀ 'ਦੋ ਫੁੱਲ ਦੋ ਕੰਡੇ' ਬੜੀ ਭਾਵਪੂਰਤ ਤੇ ਸਿੱਖਿਆਦਾਇਕ ਕਹਾਣੀ ਹੈ। ਇਸ ਵਿੱਚ ਵੀ ਮਾਸੂਮ ਮਾਨਸਿਕਤਾ ਜ਼ਿੰਦਗੀ ਦੀ ਕੁੜੱਤਣ ਵਿੱਚੋਂ ਸ਼ਹਿਦ ਲੱਭ ਲੈਂਦੀ ਹੈ ਪਰ ਵਡੇਰੀ ਉਮਰ ਦੀ ਮਾਨਸਿਕਤਾ ਸ਼ਾਇਦ ਜ਼ਿਆਦਾ ਅਸੰਭਿਅਤਾ ਗ੍ਰਹਿਣ ਕਰਦੀ ਹੈ। ਕਹਾਣੀਕਾਰ ਦਾ ਇੱਥੇ ਜੋ ਹੋ ਗਿਆ ਸੋ ਹੋ ਗਿਆ ਭਾਵ ਸਹਿਜ ਵਿੱਚ ਜਿਉਣ ਵੱਲ ਇਸ਼ਾਰਾ ਹੈ।

ਡਾ. ਨਰੇਸ਼ ਰਚਿਤ ਇਕਹਿਰੇ ਭਾਵ ਵਾਲੀਆਂ ਇਹ ਮਨੋਵਿਗਿਆਨਿਕ ਕਹਾਣੀਆਂ ਆਪਣੇ ਪਿੰਡੇ ਤੇ ਦੂਹਰੀ

ਪਗਡੰਡੀ ਦਾ ਰਸਤਾ ਬਰਦਾਸ਼ਤ ਕਰਦੀਆਂ ਹਨ। ਇੱਕ ਪਗਡੰਡੀ ਦਿਸਦੇ ਸੰਸਾਰ ਦਾ ਯਥਾਰਥ ਅਤੇ ਦੂਜੀ ਜਾਗਦੀਆਂ ਅੱਖਾਂ ਦੇ ਸੁਪਨੇ। ਬਾਹਰ ਦੀ ਬਾਰੀ ਬੰਦ ਕਰੋ ਅੰਦਰ ਦੀ ਬਾਰੀ ਖੁਲ੍ਹ ਜਾਂਦੀ ਹੈ। ਅੰਦਰਲੀ ਬਾਰੀ ਦੀ ਸੋਚ ਦਾ ਘੇਰਾ ਬਾਹਰੀ ਦਿਸਦੇ ਸੰਸਾਰ ਨਾਲੋਂ ਵਿਸ਼ਾਲ ਹੁੰਦਾ ਹੈ ਜਿਸਦੇ ਲੰਮੇਰੇ ਸਫਰ ਤੋਂ ਮੁੜਨਾ ਬੜਾ ਔਖਾ ਹੁੰਦਾ ਹੈ। ਇਸ ਵਿੱਚ ਹੋ ਸਕਦਾ ਹੈ ਜਾਂ ਨਹੀਂ ਹੋ ਸਕਦਾ ਵਰਗੀਆਂ ਖੰਡਿਤ ਹੋ ਰਹੀਆਂ ਮਨੋਬਿਰਤੀਆਂ ਵਾਲੇ ਪਾਤਰਾਂ ਦੇ ਅੰਤਰੀਵ ਮਨੋਭਾਵਾਂ ਦਾ ਮਨੋਵਿਗਿਆਨਕ ਢੰਗ ਨਾਲ ਵਿਸ਼ਲੇਸ਼ਣ ਹੋਇਆ ਮਿਲਦਾ ਹੈ। 'ਘਰ ਤੋਂ ਘਰ ਤੱਕ' ਵਾਲੀ ਪੁਸਤਕ ਦੀਆਂ 'ਖੁੱਲਾ ਦਰਵਾਜਾ' ਅਤੇ 'ਵਧਿਆ ਹੋਇਆ ਹੱਥ' ਕਹਾਣੀਆਂ ਅਜਿਹੀ ਹੀ ਮਨੋਦਸ਼ਾ ਦੀਆਂ ਲਖਾਇਕ ਹਨ। ਅਜਿਹੀਆਂ ਕਹਾਣੀਆਂ ਵਿੱਚ ਮਾਨਵਵਾਦੀ ਪਹੁੰਚ ਵਿਧੀ ਦਾ ਨਿਭਾਅ ਵੇਖਣ ਯੋਗ ਹੈ। ਮਨਾਂ ਦੀ ਕੌੜੀ ਕਸਿਆਲੀ ਬੰਜਰ ਭੂਮੀ ਵਿੱਚੋਂ ਸੁਮਾਂਚਿਕਤਾ ਦੇ ਫੁੱਲ ਪੈਦਾ ਹੋਏ ਮਿਲਦੇ ਹਨ। ਬੀਤ ਚੁੱਕੇ ਸਮੇਂ ਨੂੰ ਮਨਫੀ ਕਰਕੇ ਵੇਖਣਾ, ਪਿਆਰ ਨੂੰ ਸਮੇਂ ਤੋਂ ਵੱਡਾ ਕਰਕੇ ਪੇਸ਼ ਕਰਨਾ, ਅੰਤ ਵਿੱਚ ਇਕਾਗਰਚਿਤ ਹੋਈਆਂ ਮਨੋਬਿਰਤੀਆਂ ਵਿੱਚ ਸਕੂਨ ਪੈਦਾ ਕਰਨਾ ਅਤੇ ਸਭ ਤੋਂ ਵੱਡੀ ਗੱਲ ਕੋਈ ਨਾ ਕੋਈ ਤਕਨੀਕੀ ਨੁਕਸ ਲੱਭ ਕੇ ਪੁਰਾਣੀਆਂ ਤਾਰਾਂ ਨੂੰ ਜੋੜ ਕੇ ਕਰੰਟ ਫੇਰ ਚਾਲੂ ਕਰ ਦੇਣਾ ਡਾ. ਨਰੇਸ਼ ਵਰਗੀ ਕਿਸੇ ਖੋਜੀ ਬਿਰਤੀ ਦੇ ਹੀ ਹਿੱਸੇ ਆਉਂਦਾ ਹੈ।

ਇਹਨਾਂ ਕਹਾਣੀਆਂ ਦੇ ਪਾਤਰਾਂ ਦੀ ਦਾਸਤਾਨ ਪਾਠਕ ਦੇ ਧੁਰ ਅੰਦਰ ਤੱਕ ਟੁੱਟ ਭੱਜ ਪੈਦਾ ਕਰਦੀ ਹੈ। 'ਘਰ ਤੋਂ ਘਰ ਤੱਕ' ਵਿਚਲੀ 'ਬ੍ਰਹਮ ਗਿਆਨ' ਕਹਾਣੀ ਲੁੱਟ-ਖਸੁੱਟ ਅਤੇ ਭਗਵਾਨ ਦੇ ਨਾਂ ਤੇ ਵਿਹਲੇ ਬੈਠਿਆਂ ਖਾਣ ਦੀ ਪ੍ਰਵਿਰਤੀ ਦੇ ਬਦਲਾਵ ਵਿੱਚ ਆਪਣੇ ਅੰਦਰ ਤਾਕੰਤ ਪੈਦਾ ਕਰਨ ਲਈ ਇੱਕ ਸੁਨੇਹਾ ਹੈ। ਅਜਿਹੀਆਂ ਕਹਾਣੀਆਂ ਵਿੱਚ ਸਮਾਜਿਕ ਚੇਤਨਤਾ ਭਰਪੂਰ ਅੰਸ਼ ਵਿਦਮਾਨ ਹਨ। ਇਸੇ ਮਾਹੌਲ ਅਧੀਨ ਕੁਰਾਹੀ ਸੋਚ ਦਾ ਪਾਤਰ 'ਨੂਰਾਂ' ਕਹਾਣੀ ਵਿੱਚ ਸੱਭਿਅਕ ਸਮਾਜ ਦਾ ਪਾਤਰ ਬਣਦਾ ਹੈ। ਆਪੂ ਸਹੇੜੇ ਮਾਨਸਿਕ ਸੰਕਟਾਂ ਦਾ ਸ਼ਿਕਾਰ ਪਾਤਰ ਸਮਾਜਿਕ ਚੇਤਨਤਾ ਵਿਸ਼ੇ ਵਾਲੀਆਂ ਕਹਾਣੀਆਂ ਦੇ ਘੇਰੇ ਵਿੱਚ ਆਉਂਦੇ ਹਨ। ਉਹਨਾਂ ਦਾ ਦਵਾਦਾਰੂ ਸਮਾਜਿਕ ਪੱਧਰ ਦੇ ਘਟਨਾਕ੍ਰਮ ਵਿੱਚੋਂ ਹੀ ਲੱਭ ਪੈਂਦਾ ਹੈ। ਪਰੰਤੂ ਜ਼ਿੰਦਗੀ ਦੀਆਂ ਅਤਿ ਗਮਗੀਨ ਪ੍ਰਸਥਿਤੀਆਂ ਵਿੱਚ ਘਿਰੀ ਮਾਨਸਿਕ ਸੰਤਾਪ ਨੂੰ 'ਮਾਸੂਮ ਹੱਥਾਂ ਦੀ ਛੋਹ' ਵਿਚਲੇ ਪਹਿਲੀ ਤੇ ਅਖੀਰਲੀ ਕਹਾਣੀ ਛੱਡ ਕੇ, ਹੰਢਾ ਰਹੇ ਪਾਤਰਾਂ ਦੀ ਸਮੱਸਿਆ ਦਾ ਸਮਾਧਾਨ ਉਹਨਾਂ ਦੀਆਂ ਮਨੋ-ਭਾਵਨਾਵਾਂ ਨੂੰ ਮੱਦੇਨਜ਼ਰ ਰੱਖ ਕੇ ਉਹਨਾਂ ਦਾ ਦਰਦ ਵੰਡਾ ਕੇ ਉਹਨਾਂ ਲਈ ਮਾਨਸਿਕ ਸਕੂਨ ਪੈਦਾ ਕੀਤਾ ਹੈ। ਘੁੱਪ ਹਨੇਰੀਆਂ ਰਾਤਾਂ ਵਿੱਚੋਂ ਪੂਰਬ ਦੀ ਲਾਲੀ ਵਰਗੀ ਆਸ ਦੀ ਕਿਰਨ ਜਗਾਈ ਹੈ।

'ਘਰ ਤੋਂ ਘਰ ਤੱਕ' ਵਿਚਲੀ 'ਸ਼ਿਵ ਤਾਂਡਵ' ਅਤੇ ਕੁਝ ਹੋਰ ਕਹਾਣੀਆਂ ਵਿੱਚ ਪ੍ਰਸਥਿਤੀਆਂ ਜ਼ਿੰਦਗੀ ਵਿੱਚ ਐਸਾ ਵੱਢ ਮਾਰਦੀਆਂ ਹਨ ਜਿਵੇਂ ਸ਼ਾਂਤ ਚਲ ਰਹੇ ਪੁਰਾਣੇ ਤੇ ਵੱਡੇ ਦਰਿਆ ਦਾ ਵਹਿਣ ਇਕਦਮ ਦੂਜੇ ਬੰਨੇ ਪਾੜ ਪਾ ਲਵੇ। ਕਈ ਕਹਾਣੀਆਂ ਵਿੱਚ ਮਨੁੱਖ ਦੇ ਚੇਤਨ/ਅਵਚੇਤਨ ਅਤੇ ਭੁੱਲੀਆਂ ਵਿਸਰੀਆਂ ਯਾਦਾਂ ਇਕਲਾਪੇ ਦਾ ਸਾਥ ਹੀ ਨਹੀਂ ਨਿਭਾਉਂਦੇ ਸਗੋਂ ਇਕਹਰੀ ਮਨੋਦਸ਼ਾ ਵਿੱਚ ਨਵੇਂ ਰੁਮਾਂਸ ਸਿਰਜਦੇ ਹਨ। ਕਈ ਪਾਤਰਾਂ ਦੇ ਸੁਪਨਿਆਂ ਨੂੰ ਇਸ ਕਦਰ ਸਾਕਾਰ ਹੁੰਦੇ ਦਰਸਾਇਆ ਹੈ ਜਿਵੇਂ ਲੇਖਕ ਦੇ ਅੰਦਰ ਕੋਈ ਅਜੀਬ ਦ੍ਰਿਸ਼ਟੀ ਕਲਪਨਾਸ਼ੀਲ ਹੋਵੇ। ਬਹੁਤੀਆਂ ਕਹਾਣੀਆਂ ਵਿੱਚ ਮਨੁੱਖੀ ਇਕਲਾਪਾ ਇਕਦਮ ਕਿਸੇ ਦੀ ਹਾਜ਼ਰੀ ਦਾ ਅਹਿਸਾਸ ਕਰਦਾ ਹੈ। ਉਹ ਹਾਜ਼ਰ ਹੋਇਆ ਵਿਅਕਤੀ ਉਸ ਨਾਲ ਵਾਰਤਾਲਾਪ ਵੀ ਕਰਦਾ ਹੈ ਤੇ ਫੇਰ ਚਲਾ ਜਾਂਦਾ ਹੈ। ਇਹ ਹਾਜ਼ਰ ਹੋਇਆ ਵਿਅਕਤੀ ਇਕਲਾਪੇ ਮਨ ਦੀ ਸੋਚ ਦਾ ਹੀ ਇੱਕ ਹਿੱਸਾ ਹੈ। ਉਹ ਅਸਲ ਵਿੱਚ ਬਾਹਰੋਂ ਨਹੀਂ ਅੰਦਰੋਂ ਹੀ ਆਉਂਦਾ ਹੈ ਤੇ ਅੰਦਰ ਹੀ ਕਿਧਰੇ ਗੁੰਮ ਹੋ ਜਾਂਦਾ ਹੈ। ਇਸੇ ਕਰਕੇ ਕਈ ਕਹਾਣੀਆਂ ਦਾ ਅੰਤ ਇੱਕ ਖਿਆਲ ਦੇ ਟੁੱਟਣ ਵਰਗਾ ਅਹਿਸਾਸ ਪੈਦਾ ਕਰ ਜਾਂਦਾ ਹੈ। ਇਹਨਾਂ ਖਿਆਲਾਂ ਦਾ ਆਉਣਾ ਜਾਣਾ ਜਿਉਂਦੇ ਜਾਗਦੇ ਪਾਤਰਾਂ ਦੀ ਤਰ੍ਹਾਂ ਕਹਾਣੀਆਂ ਵਿੱਚ ਨਾਟਕੀ ਅੰਸ਼ ਲੈ ਆਉਂਦਾ ਹੈ। ਸਾਹਿਤ ਦੀ ਇੱਕ ਵਿਧਾ ਵਿੱਚ ਦੂਜੀ ਵਿਧਾ ਦਾ ਸਹਿਤ ਨਿਭਾ ਕਰਨਾ ਲੇਖਕ ਦੀ ਕਲਾਤਮਕ ਸੂਝ ਦਾ ਪ੍ਰਤੀਕ ਹੈ।

'ਸਾਂਝਾ ਸੰਤਾਪ' ਵਿਚਲੀ 'ਸਿਵਿਆਂ ਦੇ ਪੈਸੇ' ਕਹਾਣੀ ਵੀ ਮਨੋਵਿਗਿਆਨਕ ਹੈ। ਕਹਾਣੀ ਵਿਚਲੇ ਪਾਤਰ 'ਬਦਲੂ' ਦੀ ਮਾਨਸਿਕਤਾ ਦਾ ਸੰਤੁਲਨ ਪਿੱਪਲੀ ਦੇ ਪੱਤੇ ਵਾਂਗ ਡੋਲਦਾ ਹੈ। ਜਿਉਂਦਿਆਂ ਰਹਿਣ ਦੀ ਮਨੋਬਿਰਤੀ ਸਭ ਖਤਰਿਆਂ ਦੇ ਮੁਕਾਬਲੇ ਤਕੜੀ ਹੋ ਨਿਬੜਦੀ ਹੈ। ਜਦੋਂ ਬਦਲੂ ਸਿਵਿਆਂ ਤੋਂ ਚੁੱਕੇ ਪੈਸਿਆਂ ਨੂੰ ਖਰਚ ਕੇ ਕਈ ਦਿਨਾਂ ਤੋਂ ਭੁੱਖਾ ਆਪਣਾ ਪੇਟ ਭਰ ਲੈਂਦਾ ਹੈ। 'ਹਾਰਿਆ ਹੋਇਆ ਪਲ' ਅਤੇ 'ਅੰਤਰਾਲ' ਸਮੇਤ ਕੁਝ ਹੋਰ ਕਹਾਣੀਆਂ ਵਿੱਚ ਉਮਰ ਅਤੇ ਸਮੇਂ ਦੇ ਲਿਹਾਜ ਨਾਲ ਬਦਲ ਰਹੀਆਂ ਸੱਭਿਆਚਾਰਕ ਤਹਿਜੀਬ ਦੀਆਂ ਕਦਰਾਂ ਕੀਮਤਾਂ ਨੂੰ ਰੂਪਾਂਤਰਿਤ ਹੁੰਦੇ ਦਰਸਾਇਆ

ਹੈ। ਅਜਿਹੇ ਬਦਲਾਵਾਂ ਦਾ ਪ੍ਰਗਟਾਵਾ ਕੁਝ ਪਹਿਲਾਂ ਵਿਚਾਰੀਆਂ ਕਹਾਣੀਆਂ ਵਾਂਗ ਸਮਾਜਿਕ ਚੇਤਨਤਾ ਦੀ ਸਾਖੀ ਭਰਦਾ ਹੈ। ਜਿੱਥੇ ਨਿੱਕੀ ਉਮਰ ਦੀ ਮਾਨਸਿਕਤਾ ਆਜ਼ਾਦ ਫਿਜ਼ਾ ਵਿੱਚ ਜਿਊਂਦੀ ਹੈ ਉੱਥੇ ਵਡੇਰੀ ਉਮਰ ਦੀ ਮਾਨਸਿਕਤਾ ਆਪਣੇ ਦੁਆਲੇ ਦੀਵਾਰਾਂ ਉਸਾਰ ਲੈਂਦੀ ਹੈ। ਅਸਲ ਵਿੱਚ ਮਨੁੱਖ ਦੇ ਸੰਤਾਪ ਦੀ ਇਹੋ ਹੋਣੀ ਹੈ ਕਿ ਉਹ ਆਪਣੇ ਅੰਦਰਲੇ ਬੱਚੇ ਨੂੰ ਮਾਰ ਕੇ ਸਾਰੀ ਉਮਰ ਉਸਦੀ ਲਾਸ਼ ਤੇ ਆਪਣੇ ਸਿਆਣੇ ਹੋਣ ਦਾ ਖੌਰੂ ਪਾਉਂਦੀ ਹੈ। 'ਸਾਂਝਾ ਸੰਤਾਪ' ਕਹਾਣੀ ਜੋ ਕਿ ਪੁਸਤਕ ਦਾ ਟਾਇਟਲ ਵੀ ਹੈ, ਵਿਚਲੇ ਪਾਤਰ ਜਦੋਂ ਮਾਨਸਿਕ ਸੰਤਾਪ ਹੰਢਾ ਰਹੇ ਹੁੰਦੇ ਹਨ ਤਾਂ ਜਿਸ ਦੇ ਕੋਲ ਵੀ ਉਹ ਆਪਣੀ ਸਮੱਸਿਆ ਦਾ ਪ੍ਰਗਟਾਵਾ ਕਰਦੇ ਹਨ ਤਾਂ ਉਹ ਵੀ ਉਹਨਾਂ ਦੇ ਸੰਤਾਪ ਵਿੱਚ ਸ਼ਾਮਿਲ ਹੋ ਜਾਂਦੇ ਹਨ। ਕਿਉਂਕਿ ਕੋਮਲ ਮਨੁੱਖੀ ਮਨਾਂ ਦੀ ਇਹ ਸਾਂਝ ਕੁਦਰਤੀ ਰੂਪ ਵਿੱਚ ਬਣੀ ਰਹਿੰਦੀ ਹੈ। ਕਹਾਣੀ ਪੜ੍ਹਨ ਵੇਲੇ ਕਹਾਣੀ ਦੀ ਪਾਤਰ 'ਗੀਤਾ' ਨਾਲ ਪਾਠਕ ਦੀ ਹਮਦਰਦੀ ਜਾ ਜੁੜਦੀ ਹੈ। ਇਕ ਤਰ੍ਹਾਂ ਨਾਲ ਉਹ ਵੀ ਉਸਦੇ ਸੰਤਾਪ ਦੇ ਭਾਗੀਦਾਰ ਹੋ ਜਾਂਦੇ ਹਨ। ਪਾਠਕ ਦੀ ਸ਼ਮੂਲੀਅਤ ਇਸ ਕਦਰ ਬਣੀ ਰਹਿੰਦੀ ਹੈ ਕਿ ਜਦੋਂ ਲੇਖਕ ਦੇ ਅਣਕਹੇ ਸੰਦਰਭ ਇਨਸਾਫ ਦੀ ਮੰਗ ਕਰਦੇ ਹਨ ਤਾਂ ਪਾਠਕ ਦੇ ਮਨ ਅੰਦਰ ਇੱਕ ਬਹਿਸ ਛਿੜ ਪੈਂਦੀ ਹੈ।

ਡਾ. ਨਰੇਸ਼ ਦੀਆਂ ਕਹਾਣੀਆਂ ਦਾ ਕੋਈ ਇੱਕ ਪੱਖ ਨਹੀਂ ਜੋ ਸੰਖਿਆ ਹੀ ਪਰਿਚਿਤ ਕਰਵਾਇਆ ਜਾ ਸਕੇ। ਜਿਸ ਗੰਭੀਰਤਾ ਨਾਲ ਮਨੁੱਖੀ ਮਨਾਂ ਦੇ ਲੰਮਹਿਆਂ ਨੂੰ ਪਕੜ ਕੇ ਕਾਰਜਗਤ ਸਰੀਰ ਨਾਲ ਉਹਨਾਂ ਦਾ ਤਾਲਮੇਲ ਕਰਵਾਇਆ ਗਿਆ ਹੈ, ਪਾਠਕ ਵੱਲੋਂ ਉਸੇ ਗੰਭੀਰਤਾ ਦੀ ਮੰਗ ਕਰਦੀਆਂ ਹਨ ਇਹ ਕਹਾਣੀਆਂ। ਦੂਜੇ ਸ਼ਬਦਾਂ ਵਿੱਚ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਸਮੁੰਦਰ ਦੇ ਕੰਢੇ ਤੇ ਤਾਂ ਕੌਡੀਆਂ-ਸਿੱਪੀਆਂ ਹੀ ਹੁੰਦੀਆਂ ਹਨ ਰਤਾ ਡੂੰਘਾਈ ਵਿੱਚ ਜਾਣ ਤੇ ਹੀਰੇ ਜਵਾਹਰਾਤ ਵੀ ਮਿਲ ਪੈਂਦੇ ਹਨ। ਮਨਾਂ ਦੀ ਡੂੰਘਾਈ ਵਿੱਚੋਂ ਪੈਦਾ ਹੋਈਆਂ ਇਹ ਕਹਾਣੀਆਂ ਡੂੰਘੇਰੇ ਅਧਿਐਨ ਨਾਲ ਹੀ ਵਿਚਾਰੀਆਂ ਜਾ ਸਕਦੀਆਂ ਹਨ।

ਤੀਬਰ ਸੋਚ ਵਾਲੇ ਕਲਾਕਾਰ ਡਾ. ਨਰੇਸ਼ ਦੀਆਂ ਇਹਨਾਂ ਕਹਾਣੀਆਂ ਵਿੱਚੋਂ ਸੁਹਿਰਦ ਪੰਜਾਬੀ ਮਨਾਂ ਦੀ ਝਲਕ ਮਿਲਦੀ ਹੈ। ਕਹਾਣੀਆਂ ਦੇ ਪਾਤਰ ਉਹਨਾਂ ਦੇ ਦੇਰ ਬਾਅਦ ਮਿਲਣ ਤੇ ਵੀ ਅਟੁੱਟ ਸਾਂਝਾਂ ਦਾ ਅਹਿਸਾਸ ਜਗਾਉਂਦੇ ਹਨ ਜੋ ਕਿ ਪੰਜਾਬੀ ਸੱਭਿਆਚਾਰ ਦਾ ਇੱਕ ਮੌਰੀ ਗੁਣ ਹੈ। ਕਿਸੇ ਨੇ ਸੱਚ ਹੀ ਕਿਹਾ ਹੈ ਕਿ ਲੇਖਕ ਦੀ ਰਚਨਾ ਵਿੱਚ ਉਸ ਦੀ ਆਪਣੀ ਸਖਸ਼ੀਅਤ ਦਾ ਪ੍ਰਭਾਵ ਲਾਜ਼ਮੀ ਤੌਰ 'ਤੇ ਪੈਂਦਾ ਹੈ। ਸ਼ੈਲੀ ਤੇ ਸ਼ਖਸੀਅਤ ਇੱਕੋ ਸਿੱਕੇ ਦੇ ਦੋ ਪਾਸੇ ਹਨ। ਡਾ. ਨਰੇਸ਼ ਦੀਆਂ ਇਹਨਾਂ ਕਹਾਣੀਆਂ ਵਿੱਚ ਉਸ ਦੇ ਆਪੇ ਦੀ ਛਾਪ ਕਾਫੀ ਹੱਦ ਤੱਕ ਵਿਦਮਾਨ ਹੈ। ਉਸਦੇ ਪਾਤਰ ਵੀ ਉਸ ਦੇ ਸੁਭਾਅ ਵਾਂਗ ਕਿਸੇ ਤੋਂ ਕੁਝ ਲੁਕਾ ਕੇ ਨਹੀਂ ਰੱਖਦੇ, ਸਗੋਂ ਕਈ ਵਾਰ ਤਾਂ ਸਵੈ ਪੜਚੋਲ ਕਰਦਿਆਂ ਆਪਣੇ ਬਾਰੇ ਨਾ ਕਹਿਣ ਵਾਲੀਆਂ ਗੱਲਾਂ ਵੀ ਕਹਿ ਜਾਂਦੇ ਹਨ। ਜਿਸ ਨਾਲ ਯਥਾਰਥਕ ਮਨੋਬਿਰਤੀਆਂ ਦੇ ਕਹਾਣੀ ਸੰਸਾਰ ਵਿੱਚ ਹੋਰ ਪਰਪੱਕਤਾ ਆਉਂਦੀ ਹੈ। ਪਾਤਰਾਂ ਦੁਆਰਾ ਆਪਣੇ ਬਾਰੇ ਕੌੜੇ ਸੱਚ ਨੂੰ ਉਗਲ ਦੇਣਾ ਜੋ ਕਿ ਅਸਲ ਵਿੱਚ ਸਮਾਜ ਦਾ ਹੀ ਸੱਚ ਹੁੰਦਾ ਹੈ ਸਮਾਜਿਕ ਮਨੋਵਿਗਿਆਨ ਦੀ ਕਲਾਕ੍ਰਿਤ ਹੀ ਹੋ ਨਿਬੜਦਾ ਹੈ। 'ਘਰ ਤੋਂ ਘਰ ਤੱਕ' ਵਿਚਲੀ 'ਪੱਥਰ ਤੇ ਪੱਥਰ' ਕਹਾਣੀ ਦਾ ਪਾਤਰ 'ਚਮੇਲੀ' ਅਜਿਹੀ ਹੀ ਇੱਕ ਮਿਸਾਲ ਹੈ ਜੋ ਆਪਣੇ ਬਾਰੇ ਜਦੋਂ ਕੌੜਾ ਸੱਚ ਬੋਲਦੀ ਹੈ ਤਾਂ ਕਈਆਂ ਦੇ ਮਨਾਂ ਤੇ ਭਾਰੇ ਪੱਥਰ ਧਰੇ ਜਾਂਦੇ ਹਨ। ਉਹ ਦੱਸਦੀ ਹੈ ਕਿ ਉਸਨੇ ਕਿਸ ਮਜਬੂਰੀ ਵਿੱਚ ਸਭਿਅਕ ਦ੍ਰਿਸ਼ਟੀ ਤੋਂ ਮੂੰਹ ਫੇਰਿਆ ਹੈ।

ਇਹਨਾਂ ਕਹਾਣੀਆਂ ਦੀ ਸ਼ਬਦਾਵਲੀ ਪੇਂਡੂ ਪੰਜਾਬੀ ਮੁਹਾਵਰੇ ਅਤੇ ਸ਼ਹਿਰੀ ਜੀਵਨ ਨਾਲ ਸਬੰਧਤ ਸਲੀਕੇ ਭਰਪੂਰ ਸ਼ਬਦਾਵਲੀ ਹੈ। ਕਹਾਣੀਕਾਰ ਸਿੱਧੀ ਤੇ ਸਰਲ ਸਪੱਸ਼ਟ ਭਾਸ਼ਾ ਵਿੱਚ ਗੱਲ ਕਰਦਾ ਹੈ। ਸ਼ਬਦਾਂ ਦੀ ਤਰਤੀਬ ਇਸ ਕਦਰ ਰੁਚਿਤ ਹੈ ਕਿ ਵਾਰਤਕ ਵਿਚਲੀਆਂ ਗੁੰਝਲਾਂ ਆਪਣੇ ਆਪ ਖੁੱਲ੍ਹਦੀਆਂ ਜਾਂਦੀਆਂ ਹਨ। ਲੇਖਕ ਕਿਧਰੇ ਵੀ ਬੇਲੋੜੇ ਰੂਪਕਾਂ, ਬਿੰਬਾਂ ਅਤੇ ਅਲੰਕਾਰਾਂ ਨਾਲ ਭਾਸ਼ਾ ਨੂੰ ਬੋਝਲ ਨਹੀਂ ਬਣਾਉਂਦਾ। ਉਸਦੀ ਇਸ ਸਰਲਤਾ ਵਿੱਚ ਹੀ ਪੇਚੀਦਗੀ ਦਾ ਰਾਜ ਹੈ। ਸ਼ਬਦ ਚੋਣ ਦੇ ਪੰਡਤਾਊ ਅਡੰਬਰ ਦੀ ਥਾਂ ਸਹਿਜ ਭਰਪੂਰ ਵਾਕ ਬਣਤਰ ਤਰਲਤਾ ਵਿੱਚ ਚਲਦੀ ਹੈ, ਕਹਾਣੀ ਦੇ ਸੁਹਜ ਨਾਲ ਸ਼ਬਦਾਂ ਦਾ ਡੂੰਘਾ ਸਬੰਧ ਹੈ। ਮਨੋਵਿਗਿਆਨ ਨਾਲ ਸਬੰਧਤ ਰਚਨਾਵਾਂ ਦੀ ਸ਼ਬਦਾਵਲੀ ਆਮ ਤੌਰ ਤੇ ਬੋਝਲ ਤੇ ਉਕਾਊ ਬਣ ਜਾਇਆ ਕਰਦੀ ਹੈ, ਪ੍ਰੰਤੂ ਡਾ. ਨਰੇਸ਼ ਨੇ ਵਿਸ਼ੇ ਅਨੁਕੂਲ ਆਮ ਪਾਠਕ ਦੀ ਪੱਧਰ ਤੇ ਸ਼ਬਦ ਵਰਤੇ ਹਨ। ਇਸੇ ਕਰਕੇ ਇਹਨਾਂ ਕਹਾਣੀਆਂ ਵਿੱਚੋਂ ਸਰਲਚਿਤ ਪੇਂਡੂ ਨੁਹਾਰ ਉਮਡ ਉਮਡ ਪੈਂਦੀ ਹੈ। ਪਾਤਰਾਂ ਦੀ ਸ਼ਖਸੀਅਤ ਦੇ ਆਧਾਰ ਤੇ ਉਹਨਾਂ ਦੇ ਵਾਰਤਾਲਾਪ ਵਿੱਚ ਢੁਕਵੇਂ ਸ਼ਬਦ ਪ੍ਰਯੋਗ ਹੋਏ ਮਿਲਦੇ ਹਨ। ਜਿਥੇ ਕਿਤੇ ਅੰਗਰੇਜ਼ੀ, ਹਿੰਦੀ ਦੇ ਸ਼ਬਦ ਆਏ ਹਨ ਉਥੇ ਸਮੇਂ ਤੇ ਸਥਾਨ ਦੇ ਮੁਤਾਬਿਕ ਇਹ ਸ਼ਬਦ ਓਪਰੇ ਨਹੀਂ ਲਗਦੇ

ਸਗੋਂ ਕਹਾਣੀ ਦੀ ਤੋਰ ਵਿੱਚ ਰਵਾਨਗੀ ਵਧਾਉਂਦੇ ਹਨ। ਹਿੰਦੂ ਸਿੱਖ ਅਤੇ ਮੁਸਲਿਮ ਭਾਈਚਾਰੇ ਦੀ ਸ਼ਬਦਾਵਲੀ ਅਤੇ ਇਹਨਾਂ ਫਿਰਕਿਆਂ ਨਾਲ ਸੰਬੰਧਤ ਨਾਵਾਂ ਥਾਵਾਂ ਦਾ ਜ਼ਿਕਰ ਅਤੇ ਉਰਦੂ ਫ਼ਾਰਸੀ ਸ਼ਬਦਾਵਲੀ ਪੰਜਾਬੀ-ਭਾਸ਼ਾ ਦਾ ਹਾਜ਼ਮਾ ਵਧਾਉਂਦੀ ਨਜ਼ਰ ਆਉਂਦੀ ਹੈ। ਗੱਲ ਕੀ, ਸ਼ਬਦਾਵਲੀ ਪੱਖੋਂ ਡਾ. ਨਰੇਸ਼ ਇੱਕ ਪਰਪੱਕ ਕਲਾਕਾਰ ਹੈ।

ਸ਼ਿਲਪੀ ਜੁਗਤਾਂ ਦਾ ਮਾਹਿਰ ਕਹਾਣੀਕਾਰ ਡਾ. ਨਰੇਸ਼ ਅੰਤਰ ਆਤਮਾ ਦੀ ਪੀੜ ਨੂੰ ਹਰਨ ਵੱਲੋ ਬੜੇ ਸਲੀਕੇ ਨਾਲ ਇੱਕ ਖਲੂਸ ਤੇ ਖੁਸ਼ਗਵਾਰ ਮਾਹੌਲ ਸਿਰਜ ਲੈਂਦਾ ਹੈ। ਮਨਾਂ ਵਿਚਲੀਆਂ ਗੁੰਝਲਾਂ ਨੂੰ ਸਹਿਜੇ ਹੀ ਸੁਲਝਾ ਕੇ ਨਿਰਣਾਤਮਕ ਭਾਵ ਪੈਦਾ ਕਰ ਲੈਂਦਾ ਹੈ। ਜੋ ਕਿ ਉਸਦੀ ਮੌਲਿਕਤਾ ਦਾ ਹੀ ਇੱਕ ਪੱਖ ਹੈ। 'ਘਰ ਤੋਂ ਘਰ ਤੱਕ' ਦੀ ਇੱਕ ਕਹਾਣੀ 'ਮਾਜ਼ੀ ਦੀ ਤਲਾਸ਼' ਵਰਗੀਆਂ ਕਹਾਣੀਆਂ ਚਾਰ ਕੁ ਦਹਾਕੇ ਪਹਿਲਾਂ ਦੇ ਪਿੰਡਾਂ ਦੇ ਜੰਮਪਲ ਪਾਠਕਾਂ ਨੂੰ ਆਪਣੀਆਂ ਹੀ ਕਹਾਣੀਆਂ ਜਾਪਦੀਆਂ ਹਨ ਜਦੋਂ ਲੇਖਕ ਅਵਚੇਤਨ ਵਿੱਚ ਪਿਆ ਖਿਆਲ ਨਸ਼ਰ ਕਰਦਾ ਹੈ ਕਿ "ਪਿੰਡਾ ਭੁੰਨਦੀ ਧੁੱਪ ਵਿੱਚ ਕਣਕਾਂ ਵੱਢ ਕੇ, ਮੰਗਵੇਂ ਬਲਦਾਂ ਦੀ ਜੋੜੀ ਲੈ ਕੇ, ਹਵਾ ਦੀ ਉਡੀਕ ਵਿੱਚ ਸ਼ਹਿਤੂਤ ਦੀ ਛਾਵੇਂ ਬੈਠਾ ਬਾਪੂ ਉਸ ਨੂੰ ਦਿੱਸਣ ਲੱਗਾ।" ਸੋਹਨ ਦੇ ਪਾਤਰ ਦੀ ਸਾਂਝ ਪਾਠਕ ਮਨਾਂ ਨਾਲ ਭਾਵਕ ਮਨਾਂ ਦੀ ਸਾਂਝ ਬਣ ਜਾਂਦੀ ਹੈ। ਇਸ ਤਰ੍ਹਾਂ ਦੀਆਂ ਸ਼ਿਲਪੀ ਜੁਗਤਾਂ ਸਦਕਾ ਡਾ. ਨਰੇਸ਼ ਦੀਆਂ ਕਹਾਣੀਆਂ ਵਰਤਮਾਨ ਵਿੱਚ ਭੂਤ ਦੀ ਚਾਸ਼ਨੀ ਮਿਲਾਉਂਦੀਆਂ ਹੋਈਆਂ ਭਵਿੱਖ ਲਈ ਨਵੀਆਂ ਸੰਭਾਵਨਾਵਾਂ ਉਜਾਗਰ ਕਰਨ ਦਾ ਦਮ ਰੱਖਦੀਆਂ ਹਨ।

ਸਮਾਂ ਭਾਵੇਂ ਕੋਈ ਵੀ ਹੋਵੇ ਉਹ ਮਨੁੱਖੀ ਵਰਤਾਰਿਆਂ ਸੰਗ ਕਿਰਿਆਸ਼ੀਲ ਰਹਿੰਦਾ ਹੋਇਆ ਕਹੇ ਅਣਕਹੇ ਸੰਦਰਭਾਂ ਦੀ ਤਲਾਸ਼ ਵਿਚ ਵਿਚਰਦਾ ਹੈ। ਇਨ੍ਹਾਂ ਕਹਾਣੀਆਂ ਵਿਚ ਪਾਤਰਾਂ ਦੇ ਚੇਤਨ/ਅਵਚੇਤਨ ਦੀ ਦਾਸਤਾਨ ਇਸ ਤਲਾਸ਼ ਦਾ ਹੀ ਇੱਕ ਹਿੱਸਾ ਹੈ। ਜੋ ਕਿ ਇਹਨਾਂ ਕਹਾਣੀਆਂ ਵਿਚਲਾ ਇਕ ਨਿਵੇਕਲਾ ਤੇ ਮਹੱਤਵਪੂਰਨ ਤੱਤ ਹੈ। ਇਹਨਾਂ ਕਹਾਣੀਆਂ ਦੀ ਖੂਬਸੂਰਤੀ ਇਸ ਕਰਕੇ ਵੀ ਹੈ ਕਿ ਇਹ ਆਪਣੀ ਮਿੱਟੀ ਦੀ ਛੋਹ ਵਾਲੇ ਪਾਤਰਾਂ ਦੇ ਮਨੋਵੇਗ ਰੂਪਮਾਨ ਕਰਦੀਆਂ ਹਨ। ਕਹਾਣੀਆਂ ਦਾ ਸਫ਼ਰ ਮਨੁੱਖੀ ਸੁਭਾਵਾਂ ਦੇ ਅਨੁਕੂਲ ਕੱਦ ਮੇਚ ਕੇ ਚਲਦਾ ਹੈ ਜਿਸ ਕਰਕੇ ਕਿਧਰੇ ਵੀ ਇਹਨਾਂ ਦੇ ਪਰਾਏ ਹੋਣ ਦਾ ਭੁਲੇਖਾ ਨਹੀਂ ਪੈਂਦਾ। ਮਨੋ-ਦਿਸ਼ਾਵਾਂ ਮਨੋਪ੍ਰਸਥਿਤੀਆਂ ਨਾਲ ਟਕਰਾ ਕੇ ਆਪਣਾ ਰਾਹ ਬਦਲਣ ਲਈ ਮਜਬੂਰ ਹੁੰਦੀਆਂ ਹਨ। ਜਿਵੇਂ 'ਘਰ ਤੋਂ ਘਰ ਤੱਕ' ਕਹਾਣੀ ਜੋ ਕਿ ਪੁਸਤਕ ਦਾ ਟਾਈਟਲ ਵੀ ਹੈ ਦਾ ਪਾਤਰ 'ਰਜੀਵ' ਆਪਣੇ ਪੁੱਤਰ ਦੇ ਕੱਪੜਿਆਂ ਲਈ ਰੱਖੇ ਪੈਸੇ ਚੁੱਕ ਕੇ ਚੰਡੀਗੜ੍ਹ ਆਈ ਆਪਣੀ ਦੋਸਤ ਨੂੰ ਮਿਲਣ ਗਿਆ ਬੱਸ ਸਟੈਂਡ ਦੀ ਖਿੜਕੀ ਤੋਂ ਅੰਨ੍ਹੇ ਬਜ਼ੁਰਗ ਭਿਖਾਰੀ ਦੇ ਚਿਹਰੇ ਵਿਚੋਂ ਆਪਣਾ ਅਤੇ ਉਸਦੇ ਬੱਚੇ ਦੇ ਚਿਹਰੇ ਵਿੱਚੋਂ ਆਪਣੇ ਬੇਟੇ ਦਾ ਚਿਹਰਾ ਵੇਖਦਿਆਂ ਝੰਜੋੜਿਆ ਜਾਂਦਾ ਹੈ ਤੇ ਵਾਪਸ ਘਰ ਮੁੜ ਆਉਂਦਾ ਹੈ। ਇਹ ਕਹਾਣੀ ਪਾਠਕਾਂ ਦੇ ਮਨਾਂ ਵਿੱਚ ਅਤਿ ਦੀ ਸੰਵੇਦਨਸ਼ੀਲਤਾ ਜਗਾਉਂਦੀ ਹੈ। ਕਿਉਂਕਿ ਮਨ ਦੀ ਮਿੱਟੀ ਦਾ ਸੁਭਾਅ ਹੀ ਐਸਾ ਹੁੰਦਾ ਹੈ ਕਿ ਪਹਿਲਾਂ ਇਹ ਆਪਣੇ ਘਰ ਦੀਆਂ ਕੰਧਾਂ ਨੂੰ ਲਿੰਪਦੀ ਹੈ। ਜਦੋਂ ਕਿ 'ਰਜੀਵ' ਆਪਣੇ ਘਰ ਦੀ ਮਿੱਟੀ ਨਾਲ ਬੇਗਾਨੀ ਕੰਧ ਲਿੰਪਣ ਤੁਰ ਪਿਆ ਸੀ।

ਕੁਝ ਵੀ ਹੋਵੇ ਇਹ ਕਹਾਣੀਆਂ ਮਨੁੱਖੀ ਉਮਰ ਦੇ ਤਿੰਨਾਂ ਪੜਾਵਾਂ ਬਚਪਨ, ਜਵਾਨੀ ਅਤੇ ਬੁਢਾਪੇ ਵਿੱਚੋਂ ਤਲਾਸ਼ੀ ਉਹਨਾਂ ਦੀ ਮਾਨਸਿਕਤਾ ਦੇ ਆਧਾਰ ਤੇ ਆਪਣੀ ਹੋਂਦ ਪ੍ਰਾਪਤ ਕਰਦੀਆਂ ਹਨ। ਪਾਤਰਾਂ ਦੇ ਮਨੋ-ਕਲਪਿਤ ਆਪੇ ਦੀ ਚਾਲ ਢਾਲ ਵਿਚੋਂ ਪੈਦਾ ਹੋਏ ਮਨੋਵੇਗ ਉਹਨਾਂ ਦੀਆਂ ਮਨਬਚਨੀਆਂ ਰਾਹੀਂ ਉਲਝਦੇ-ਸੁਲਝਦੇ ਹੋਏ ਕਿਸੇ ਤਣ ਪੱਤਣ ਲੱਗਣ ਦੇ ਸਮਰਥ ਹਨ। ਡਾ. ਨਰੇਸ਼ ਦੇ ਇਸ ਨਿਵੇਕਲੇ ਤੇ ਭਾਵਪੂਰਨ ਯਤਨ ਸਦਕਾ ਕਹਾਣੀ ਖੇਤਰ ਵਿੱਚ ਨਵੀਆਂ ਸੰਭਾਵਨਾਵਾਂ ਪੈਦਾ ਹੋਈਆਂ ਹਨ। ਲੇਖਕ ਨੇ ਮਨੁੱਖੀ ਮਨਾਂ ਦੇ ਅੰਦਰ ਦੀ ਪੌੜੀ ਉੱਤਰ ਕੇ ਉਹਨਾਂ ਦੀਆਂ ਹਨੇਰੀਆਂ ਗੁੱਠਾਂ ਦਾ ਫਿਲਮਾਂਕਣ ਕੀਤਾ ਹੈ। ਜ਼ਾਹਿਰ ਹੈ ਕਿ ਲੇਖਕ ਨੇ ਮਨੁੱਖੀ ਮਨੋਭਾਵਨਾਵਾਂ ਦੀਆਂ ਇੰਨੀਆਂ ਬਾਰੀਕ ਤੰਦਾਂ ਕੱਤਣ ਲਈ ਆਪਣੇ ਮਨ ਨੂੰ ਹੀ ਤ੍ਰਿੰਞਣ ਬਣਾਇਆ ਹੋਵੇਗਾ। ਪਤਾ ਨਹੀਂ ਕਿੰਨੀ ਦੇਰ ਤੋਂ ਇੰਨੇ ਸਫਲ ਤਜਰਬਿਆਂ ਨੂੰ ਸਾਹਮਣੇ ਲਿਆਉਣ ਲਈ ਲੇਖਕ ਦਾ ਮਨ ਪ੍ਰਯੋਗਸ਼ਾਲਾ ਬਣਿਆ ਰਿਹਾ ਹੋਵੇਗਾ। ਇਹਨਾਂ ਕਹਾਣੀਆਂ ਦੇ ਇਸ ਅਧਿਐਨ ਦੇ ਆਧਾਰ ਤੇ ਨਿਸ਼ਚੇ ਹੀ ਕਿਹਾ ਜਾ ਸਕਦਾ ਹੈ ਡਾ. ਨਰੇਸ਼ ਇੱਕ ਲੰਮੀ ਸਾਧਨਾ ਵਾਲੇ ਕਿਸੇ ਰਿਸ਼ੀ ਪੁਰਸ਼ ਦੇ ਸਮਾਨੰਤਰ ਇਕ ਜਗਿਆਸੂ ਪੁਰਸ਼ ਹਨ। ਅਜਿਹੀ ਸਮੀਖਿਆ ਲਈ ਮੇਰਾ ਤਾਂ ਇਹ ਇੱਕ ਨਿਮਾਣਾ ਜਿਹਾ ਯਤਨ ਹੈ। ਬਾਕੀ ਪਾਠਕ ਆਪ ਵਿਚਾਰ ਲੈਣ ਕਿਉਂਕਿ ਉਹਨਾਂ ਦੇ ਮਨਾਂ ਦੀ ਗੱਲਬਾਤ ਵੀ ਇਹਨਾਂ ਕਹਾਣੀਆਂ ਦੇ ਵਿੱਚੋਂ ਹੀ ਕਿਧਰੇ ਮਿਲ ਪਵੇਗੀ।

*ਸੀਨੀਅਰ ਸਹਾਇਕ ਅਕਾਦਮਿਕ ਸ਼ਾਖਾ*
*ਪੰਜਾਬ ਸਕੂਲ ਸਿਖਿਆ ਬੋਰਡ, ਮੁਹਾਲੀ*

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

ਕਿਸ਼ਤ ਨੰ. ੧੨

—ਪ੍ਰਿੰ, ਬੇਅੰਤ ਕੌਰ

*(ਲੜੀ ਜੋੜਨ ਲਈ ਅਪ੍ਰੈਲ ੨੦੦੧ ਦਾ ਅੰਕ ਦੇਖੋ)*

## ਅਧਿਆਇ ੮

### ਭੰਗਾਣੀ ਜੁੱਧ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੇਦਨੀ ਪ੍ਰਕਾਸ਼ ਨਾਹਨ ਦੇ ਰਾਜੇ ਨਾਲ ਬਹੁਤ ਪਿਆਰ ਸੀ। ਉਸ ਦਾ ਨਿਮੰਤ੍ਰਣ ਆਉਣ ਤੇ ਸਤਿਗੁਰੂ ਜੀ ੧੭ ਵੈਸਾਖ ਸੰਮਤ ੧੭੪੨ ਨੂੰ ਨਾਹਨ ਪਹੁੰਚੇ। ਇਸ ਤੋਂ ਬਾਅਦ ਪਾਉਂਟਾ ਸਾਹਿਬ ਪਹੁੰਚੇ ਅਤੇ ਉਥੇ ਅਨੇਕ ਤਰ੍ਹਾਂ ਦੇ ਕੌਤਕ ਕੀਤੇ। ਦੂਰਦਰਸ਼ੀ ਸਤਿਗੁਰੂ ਜੀ ਨੇ ਨਾਹਨ ਪਹੁੰਚ ਕੇ ਆਪਣੇ ਨਿਵਾਸ ਸਥਾਨ ਲਈ ਜਮਨਾ ਦੇ ਕੰਢੇ ਇਕ ਸੁੰਦਰ ਸਥਾਨ ਭਾਲਿਆ, ਜਿੱਥੇ ਰਾਜੇ ਨੇ ਉਹਨਾਂ ਲਈ ਇਕ ਸੁੰਦਰ ਮਹਿਲ ਬਣਵਾ ਦਿੱਤਾ, ਅਤੇ ਉਸ ਸਥਾਨ ਦਾ ਨਾਮ ਪਾਉਂਟਾ ਸਾਹਿਬ ਰੱਖਿਆ। ਪਾਉਂਟੇ ਸਾਹਿਬ ਤੋਂ ੭ ਮੀਲ ਦੀ ਦੂਰੀ ਤੇ ਪਿੰਡ ਭੰਗਾਣੀ ਸੀ। ਸਤਿਗੁਰੂ ਜੀ ਨੇ ਉਸ ਪਿੰਡ ਦੇ ਮੈਦਾਨ ਵਿਚ ਮੋਰਚੇ ਗੱਡ ਦਿੱਤੇ, ਅਤੇ ਅੰਤਰਜਾਮੀ ਸਤਿਗੁਰੂ ਜੀ ਜੰਗ ਦੀ ਉਡੀਕ ਕਰਨ ਲੱਗੇ। ਪਹਾੜੀ ਫੌਜਾਂ ਦੇ ਆ ਜਾਣ ਨਾਲ ਜੰਗ ਦਾ ਆਰੰਭ ਹੋ ਗਿਆ। ਸਤਿਗੁਰੂ ਜੀ ਵਲੋਂ ਹੇਠ ਲਿਖੇ ਸੂਰਮੇ ਯੁੱਧ ਦੇ ਮੈਦਾਨ ਵਿਚ ਆ ਡਟੇ—ਸੰਗੋ ਸ਼ਾਹ, ਜੀਤ ਮੱਲ, ਗਾਜ਼ੀ, ਗੁਲਾਬ, ਮਹਾਰੀ ਚੰਦ, ਲਾਲਚੰਦ, ਮਾਮਾ ਕ੍ਰਿਪਾਲ ਦਾਸ ਅਤੇ ਸਾਹਿਬ ਚੰਦ। ਪਹਾੜੀਆਂ ਵਲੋਂ ਇਨ੍ਹਾਂ ਯੋਧਿਆਂ ਨੇ ਜੰਗ ਵਿੱਚ ਹਿੱਸਾ ਲਿਆ—ਫਤੇ ਚੰਦ, ਭੀਮ ਚੰਦ, ਗੋਪਾਲ, ਹਰੀ ਚੰਦ, ਕੇਸਰੀ ਚੰਦ, ਮਸੰਦਰ ਸ਼ਾਹ, ਗਾਜ਼ੀ ਚੰਦ, ਨਜਾਬਤ ਖ਼ਾਨ, ਹਜ਼ਾਰ ਖ਼ਾਨ ਅਤੇ ਭੀਖਨ ਖ਼ਾਨ। ਬਹੁਤ ਭਿਆਨਕ ਯੁੱਧ ਹੋਇਆ, ਸੱਚੇ ਪਾਤਸ਼ਾਹ ਆਪ ਵੀ ਇਸ ਜੰਗ ਵਿਚ ਅੱਗੇ ਹੋ ਕੇ ਲੜੇ। ਅੰਤ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਜੈ ਪ੍ਰਾਪਤ ਕੀਤੀ ਅਤੇ ਪਹਾੜੀ ਰਾਜੇ ਭੱਜ ਗਏ। ਇਹ ਸਤਿਗੁਰੂ ਜੀ ਦੀ ਪਹਿਲੀ ਜੰਗ ਸੀ, ਜੋ ੧੭ ਵੈਸਾਖ ਸੰਮਤ ੧੭੪੬ ਵਿੱਚ ਹੋਈ। ਇਸ ਵਿੱਚ ੪ ਚਉਪਈਆਂ, ੪ ਦੋਹਰੇ, ੧੪ ਭੁਜੰਗ ਪ੍ਰਯਾਤ, ੭ ਭੁਜੰਗ, ੯ ਰਸਾਵਲ ਛੰਦ ਮਿਲਾ ਕੇ ਕੁਲ ੩੮ ਛੰਦ ਹਨ।

ਅਥ ਰਾਜ ਸਾਜ ਕਥਨੰ॥

*ਹੁਣ ਗੁਰੂ ਗੋਬਿੰਦ ਸਿੰਘ ਜੀ ਰਾਜ ਪਾਟ ਬਾਰੇ ਵਰਣਨ ਕਰਦੇ ਹਨ।*

### ਚੌਪਈ॥

ਰਾਜ ਸਾਜ ਹਮ ਪਰ ਜਬ ਆਯੋ॥
ਜਥਾ ਸਕਤ ਤਬ ਧਰਮ ਚਲਾਯੋ॥
ਭਾਂਤਿ ਭਾਂਤਿ ਬਨ ਖੇਲ ਸਿਕਾਰਾ॥
ਮਾਰੇ ਰੀਛ ਰੋਝ ਝੰਖਾਰਾ॥੧॥

ਸ਼ਬਦਾਰਥ : ਆਯੋ-ਸੰਭਾਲਿਆ। ਝੰਖਾਰਾ-ਬਾਰਾਸਿੰਗੇ। ਰਾਜ ਸਾਜ-ਸੰਮਤ ੧੭੩੩ ਬਿਕ੍ਰਮੀ ਦੀ ਵਸਾਖੀ ਨੂੰ ਗੁਰੂ ਗੱਦੀ ਸੰਭਾਲੀ।

ਭਾਵਾਰਥ : ਜਦੋਂ ਪਿਤਾ ਜੀ ਦੀ ਸ਼ਹੀਦੀ ਤੋਂ ਉਪਰੰਤ ਅਸੀਂ ਰਾਜ ਪਾਟ ਸੰਭਾਲਿਆ ਤਾਂ ਅਸੀਂ ਆਪਣੀ ਸਮਰੱਥਾ ਅਨੁਸਾਰ ਧਰਮ ਦਾ ਪ੍ਰਚਾਰ ਕੀਤਾ। ਬਨ ਵਿਚ ਅਨੇਕ ਤਰ੍ਹਾਂ ਨਾਲ ਸ਼ਿਕਾਰ ਖੇਡੇ ਅਤੇ ਰਿੱਛ, ਰੋਝ ਅਤੇ ਬਾਰਾਸਿੰਗੇ ਮਾਰੇ।

ਦੇਸ਼ ਚਾਲ ਹਮ ਤੇ ਪੁਨਿ ਭਈ॥
ਸਹਰ ਪਾਵਟਾ ਕੀ ਸੁਧਿ ਲਈ॥
ਕਾਲਿੰਦ੍ਰੀ ਤਟਿ ਕਰੇ ਬਿਲਾਸਾ॥
ਅਨਿਕ ਭਾਂਤ ਕੇ ਪੇਖਿ ਤਮਾਸਾ॥੨॥

ਸ਼ਬਦਾਰਥ : ਤਟਿ-ਕਿਨਾਰਾ। ਕਾਲਿੰਦ੍ਰੀ-ਜਮੁਨਾ। ਬਿਲਾਸਾ-ਖੇਡ ਤਮਾਸ਼ਾ।

ਭਾਵਾਰਥ : ਅਸੀਂ ਆਪਣੇ ਦੇਸ਼ ਆਨੰਦਪੁਰ ਸਾਹਿਬ ਤੋਂ ਚਾਲੇ ਪਾਏ ਪਾਉਂਟਾ ਸਾਹਿਬ ਗਏ। ਉੱਥੇ ਪਹੁੰਚ ਕੇ ਜਮੁਨਾ ਨਦੀ ਦੇ ਕਿਨਾਰੇ ਖੇਡ ਕੀਤੇ ਅਤੇ ਕਈ ਪ੍ਰਕਾਰ ਦੇ ਤਮਾਸ਼ੇ ਵੇਖੇ।

ਤਹ ਕੇ ਸਿੰਘ ਘਨੇ ਚੁਨਿ ਮਾਰੇ॥
ਰੋਝ ਰੀਛ ਬਹੁ ਭਾਂਤਿ ਬਿਦਾਰੇ॥
ਫਤੇਸਾਹ ਕੋਪਾ ਤਬਿ ਰਾਜਾ॥
ਲੋਹ ਪਰਾ ਹਮ ਸੋ ਬਿਨੁ ਕਾਜਾ॥੩॥

ਸ਼ਬਦਾਰਥ : ਸਿੰਘ-ਬੱਬਰ ਸ਼ੇਰ। ਬਿਦਾਰੇ-ਮਾਰੇ। ਫਤੇ ਸ਼ਾਹ-ਸ੍ਰੀ ਨਗਰ ਗੜ੍ਹਵਾਲ ਦਾ ਰਾਜਾ।

ਭਾਵਾਰਥ : ਉਥੋਂ ਦੇ ਬਹੁਤ ਸਾਰੇ ਸ਼ੇਰ ਚੁਣ-ਚੁਣ ਕੇ ਮਾਰ ਸੁੱਟੇ। ਰੋਝ ਅਤੇ ਰਿੱਛ ਵੀ ਬਹੁਤ ਤਰ੍ਹਾਂ ਨਾਲ ਮਾਰੇ। ਸ੍ਰੀ ਨਗਰ ਗੜ੍ਹਵਾਲ ਦੇ ਰਾਜੇ ਨੇ ਸਾਡੇ ਉੱਤੇ ਚੜ੍ਹਾਈ ਕਰ ਦਿੱਤੀ ਅਤੇ ਬੇ-ਮਤਲਬ ਹੀ ਮੇਰੇ ਨਾਲ ਜੰਗ ਛੇੜ ਦਿੱਤੀ।

## ਭੁਜੰਗ ਪ੍ਰਯਾਤ ਛੰਦ॥

ਤਹਾ ਸਾਹ ਸ੍ਰੀ ਸਾਹ ਸੰਗ੍ਰਾਮ ਕੋਪੇ॥
ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ॥
ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ॥
ਰਣੰ ਦੇਖੀਐ ਰੰਗ ਰੂਪੰ ਸਹਾਬੰ॥੪॥

ਸ਼ਬਦਾਰਥ : ਸਹਾਬੰ-ਸੂਹਾ ਲਾਲ। ਪੰਜ ਬੀਰ-ਪੰਜ ਬਾਂਕੇ ਸੂਰਬੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭੂਆ ਬੀਬੀ ਵੀਰੋ ਦੇ ਪੰਜ ਬਾਂਕੇ ਸੂਰਬੀਰ ਸਪੁਤ੍ਰ ਸਨ ਸੰਗ੍ਰਾਮ ਸ਼ਾਹ, ਜੀਤ ਮਲ, ਗੁਲਾਬ ਰਾਇ, ਮਹਾਰੀ ਚੰਦ, ਗੰਗਾ ਰਾਮ।

ਭਾਵਾਰਥ : ਇਸ ਜੰਗ ਵਿੱਚ ਸ੍ਰੀ ਸੰਗੋ ਸ਼ਾਹ ਬੜੇ ਗੁੱਸੇ ਵਿਚ ਲੜੇ। ਪੰਜਾਂ ਸੂਰਬੀਰ ਭਰਾਵਾਂ ਨੇ ਧਰਤੀ ਤੇ ਪੈਰ ਗੱਡ ਲਏ। ਜੀਤ ਮਲ ਅਤੇ ਗੁਲਾਬ ਚੰਦ ਜਿਹਨਾਂ ਦੇ ਚੇਹਰੇ ਰਣ ਭੂਮੀ ਵੇਖ ਕੇ ਬੀਰ ਰਸ ਨਾਲ ਲਾਲੋ-ਲਾਲ ਹੋ ਗਏ।

ਹਠਿਯੋ ਮਾਹਰੀ ਚੰਦਯੰ ਗੰਗ ਰਾਮੰ॥
ਜਿਨੇ ਕਿਤੀਯੰ ਜਿਤੀਯੰ ਫੌਜ ਤਾਮੰ॥
ਕੁਪੇ ਲਾਲ ਚੰਦੰ ਕੀਏ ਲਾਲ ਰੂਪੰ॥
ਜਿਨੈ ਗੰਜੀਯੰ ਗਰਬ ਸਿੰਘੰ ਅਨੂਪੰ॥੫॥

ਸ਼ਬਦਾਰਥ : ਕਿਤੀਯੰ-ਕਿੰਨੀਆਂ। ਤਾਮੰ-ਉਨ੍ਹਾਂ। ਗੰਜੀਯੰ-ਨੇੜੇ। ਗਰਬ-ਅਹੰਕਾਰ।

ਭਾਵਾਰਥ : ਮਹਾਰੀ ਚੰਦ ਅਤੇ ਗੰਗਾ ਰਾਮ ਵੀ ਯੁੱਧ ਦੇ ਮੈਦਾਨ ਵਿਚ ਖੜ੍ਹੇ ਸਨ ਜਿਹਨਾਂ ਨੇ ਉਹਨਾਂ ਦੀ ਕਿੰਨੀ ਫੌਜ ਮਾਰ ਲਈ। ਲਾਲ ਚੰਦ ਕ੍ਰੋਧਵਾਨ ਹੋਇਆ-ਹੋਇਆ ਲਾਲ ਰੂਪ ਬਣਾ ਕੇ ਯੁੱਧ ਦੇ ਮੈਦਾਨ ਵਿਚ ਉਤਰ ਆਇਆ, ਜਿਸ ਦੀ ਗਰਜ ਨੇ ਸ਼ੇਰਾਂ ਦਾ ਅਹੰਕਾਰ ਤੋੜ ਦਿੱਤਾ।

ਕੁਪਿਓ ਮਾਹਰੂ ਰੂਪ ਧਾਰੇ॥
ਜਿਨੈ ਖਾਂਨ ਖਾਵੀਨੀਯੰ ਖੇਤ ਮਾਰੇ॥
ਕੁਪਿਓ ਦੇਵਤੇਸੰ ਦੁਯਾਰਾਮ ਜੁੱਧੰ॥
ਕੀਯੋ ਦ੍ਰੋਣ ਕੀ ਜਿਉ ਮਹਾ ਜੁੱਧ ਸੁੱਧੰ॥੬॥

ਸ਼ਬਦਾਰਥ : ਮਹਾਰੂ - ਮਹਾਰੀ ਚੰਦ। ਕਾਹਰੂ - ਕਹਿਰ ਭਰਿਆ। ਖਾਵੀਨੀਯੰ - ਖਾਨਾ ਦੇ ਖਾਨ। ਖੇਤ - ਯੁੱਧ ਦੇ ਮੈਦਾਨ ਵਿਚ। ਕੁਪਿਓ - ਕ੍ਰੋਧਿਤ। ਦੇਵਤੇਸੰ - ਬ੍ਰਾਹਮਣ। ਦ੍ਰੋਣ - ਦ੍ਰੋਣਾਚਾਰਯ।

ਭਾਵਾਰਥ : ਮਹਾਰੀ ਚੰਦ ਕਹਿਰ ਦਾ ਰੂਪ ਧਾਰ ਕੇ ਅਤਿ ਕ੍ਰੋਧਵਾਨ ਹੋਇਆ। ਜਿਨ੍ਹੇ ਖਾਨਾ ਦੇ ਸਰਦਾਰ ਜੰਗ ਵਿਚ ਮਾਰੇ ਸਨ। ਉੱਤਮ ਬ੍ਰਾਹਮਣ ਦਇਆ ਰਾਮ ਵੀ ਯੁੱਧ ਵਿਚ ਕ੍ਰੋਧਵਾਨ ਹੋਇਆ ਅਤੇ ਦ੍ਰੋਣਾਚਾਰਯ ਵਾਂਗ ਮਹਾਨ ਯੁੱਧ ਕੀਤਾ। •

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ॥
ਹਠੀ ਖਾਨ ਹਯਾਤ ਕੇ ਸੀਸ ਝਾਰੀ॥
ਉਠੀ ਛਿੱਛਿ ਇੱਛੰ ਕਢਾ ਮੇਝ ਜੋਰੰ॥
ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ॥੭॥

ਸ਼ਬਦਾਰਥ : ਕੁਤਕੇ - ਲਾਲ ਰੰਗ ਦਾ ਗੁਰਜ ਵਰਗਾ ਮੋਟਾ ਸੋਟਾ। ਛਿੱਛ - ਛਿੱਟਾਂ। ਇੱਛੰ - ਇਸ ਤਰ੍ਹਾਂ। ਮੇਝ - ਚਰਬੀ। ਜੋਰੰ - ਜੋਰ ਨਾਲ।

ਭਾਵਾਰਥ : ਕ੍ਰਿਪਾਲ ਨਾਮਕ ਸੂਰਮਾ ਮੋਟਾ ਸੁੰਮਾ ਵਾਲਾ ਸੋਟਾ ਫੜਕੇ ਕ੍ਰੋਧਵਾਨ ਹੋਇਆ ਅਤੇ ਹਯਾਤ ਖਾਨ ਸੂਰਬੀਰ ਦੇ ਸਿਰ ਤੇ ਮਾਰਿਆ। ਉਸ ਦੀ ਖੋਪੜੀ ਵਿਚੋਂ ਮਿੱਝ ਦੀਆਂ ਛਿੱਟਾਂ ਐਨੀ ਜ਼ੋਰ ਨਾਲ ਨਿਕਲੀਆਂ ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਮੱਖਣ ਦੀ ਮਟਕੀ ਫੋੜ ਦਿੱਤੀ ਹੋਵੇ।

ਤਹਾਂ ਨੰਦ ਚੰਦੰ ਕੀਯੋ ਕੋਪੁ ਭਾਰੋ॥
ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ॥
ਤੁਟੀ ਤੇਗ ਤ੍ਰਿੱਖੀ ਕਢੇ ਜੱਮਦੱਢੰ॥
ਹਠੀ ਰਾਖੀਯੰ ਲੱਜ ਬੰਸੰ ਸਨੱਢੰ॥੮॥

ਸ਼ਬਦਾਰਥ : ਤੁਟੀ - ਟੁੱਟੀ। ਜਮਦੱਢੰ - ਕਟਾਰ। ਬੰਸੰ - ਬੰਸ। ਸਨੱਢੰ - ਸੋਢੀ ਬੰਸ।

ਭਾਵਾਰਥ : ਉਥੇ ਯੁੱਧ ਦੇ ਮੈਦਾਨ ਵਿਚ ਦੀਵਾਨ ਨੰਦ ਚੰਦ ਨੇ ਬੜੇ ਕ੍ਰੋਧ ਨਾਲ ਆਪਣੀ ਬਰਛੀ ਆਪਣੇ ਅੰਗ ਨਾਲ ਲਗਾ ਲਈ ਅਤੇ ਕ੍ਰਿਪਾਨ ਵੀ ਸੰਭਾਲ ਲਈ। ਜੰਗ ਕਰਦਿਆਂ ਹੋਇਆਂ ਉਸ ਦੀ ਤਲਵਾਰ ਟੁੱਟ ਗਈ ਅਤੇ ਫਿਰ ਉਸਨੇ ਕਟਾਰ ਕੱਢ ਲਈ। ਇਸ ਤਰ੍ਹਾਂ ਹਠੀ ਸੂਰਬੀਰ ਯੋਧਿਆਂ ਨੇ ਸੋਢੀ ਬੰਸ ਦੀ ਲੱਜਿਆ ਰੱਖ ਲਈ।

ਤਹਾਂ ਮਾਤਲੇਯੰ ਕ੍ਰਿਪਾਲੰ ਕ੍ਰੁੱਧੰ॥
ਛਕਿਯੋ ਛੋਭ ਛਤ੍ਰੀ ਕਰਯੋ ਜੁੱਧ ਸੁੱਧੰ॥
ਸਹੇ ਦੇਹ ਆਪੰ ਮਹਾਬੀਰ ਬਾਣੰ॥
ਕਰੋ ਖਾਨ ਬਾਨੀਨ ਖਾਲੀ ਪਲਾਣੰ॥੯॥

ਸ਼ਬਦਾਰਥ : ਮਾਤਲੇਯੰ - ਮਾਮਾ। ਛਕਿਯੋ - ਖਾਧਾ। ਛੋਭ - ਗੁੱਸਾ। ਬਾਨੀਨ - ਬਾਣ ਚਲਾਉਣ ਵਾਲੇ। ਪਲਾਯੰ- ਕਾਠੀਆਂ।

ਭਾਵਾਰਥ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਮਾ ਕ੍ਰਿਪਾਲ ਚੰਦ ਨੇ ਯੁੱਧ ਦੇ ਮੈਦਾਨ ਵਿਚ ਬਹੁਤ ਕ੍ਰੋਧ ਕੀਤਾ। ਉਸ ਮਹਾਂਬੀਰ ਸੂਰਮੇ ਆਪਣੇ ਸਰੀਰ ਉੱਤੇ ਬੜੇ ਤੀਰ ਸਹਾਰੇ, ਅਤੇ ਬਾਂਕੇ ਪਠਾਣਾਂ ਦੇ ਘੋੜਿਆਂ ਦੀਆਂ ਕਾਠੀਆਂ ਨੂੰ ਖਾਲੀ ਕਰ ਦਿੱਤਾ।

ਹਠਿਯੰ ਸਾਹਬੰ ਚੰਦ ਖੇਤੰ ਖੜ੍ਹਿਯਾਣੰ॥
ਹਨੇ ਖਾਨ ਖੂਨੀ ਖੁਰਾਸਾਨ ਭਾਨੰ॥
ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ॥
ਬਚੇ ਪ੍ਰਾਨ ਲੈਕੇ ਸਿਪਾਹੀ ਸਿਧਾਰੇ॥੧੦॥

ਸ਼ਬਦਾਰਥ : ਖੜ੍ਹਿਯਾਣੰ-ਖੜ੍ਹੀਆਂ ਦੀ ਅਣਖ।

ਭਾਵਾਰਥ : ਉਥੇ ਸੂਰਬੀਰ ਖੜ੍ਹੀਆਂ ਦੀ ਆਣ ਅੱਲ ਵਾਲਾ ਸਾਹਿਬਚੰਦ ਯੁੱਧ ਦੇ ਮੈਦਾਨ ਵਿਚ ਆ ਕੇ ਖਲੋ ਗਿਆ। ਉਸ ਨੇ ਹਠੀਲੇ ਖਾਨ ਮਾਰ ਦਿੱਤੇ, ਅਤੇ ਖੁਰਾਸਾਨ ਦੇ ਕਈ ਪਠਾਣਾਂ ਨੂੰ ਮਾਰ ਮੁਕਾਇਆ। ਉਸ ਨੇ ਵੱਡੇ-ਵੱਡੇ ਸੁਹਣੇ ਸੂਰਮੇ ਮਾਰ ਦਿੱਤੇ। ਜਿਹੜੇ ਉਸ ਦੀ ਮਾਰ ਤੋਂ ਬਚ ਗਏ ਉਹ ਆਪਣੀਆਂ ਜਾਨਾਂ ਬਚਾ ਕੇ ਯੁੱਧ ਦੇ ਮੈਦਾਨ ਵਿਚੋਂ ਭੱਜ ਗਏ।

ਤਹਾਂ ਸਾਹ ਸੰਗ੍ਰਾਮ ਕੀਨੇ ਅਖਾਰੇ॥
ਘਨੇ ਖੇਤ ਮੋ ਖਾਨ ਖੂਨੀ ਲਤਾਰੇ॥
ਨ੍ਰਿਪੰ ਗੋਪਲਾਯੰ ਖਰੋ ਖੇਤ ਗਾਜੈ॥
ਮ੍ਰਿਗਾ ਝੁੰਡ ਮੱਧਿਯੰ ਮਨੋ ਸਿੰਘ ਰਾਜੈ॥੧੧॥

ਸ਼ਬਦਾਰਥ : ਅਖਾਰੇ - ਮੈਦਾਨ ਵਿਚ। ਮ੍ਰਿਗ ਝੁੰਡ - ਹਿਰਨਾਂ ਦੀ ਡਾਰ। ਸਿੰਘ - ਸ਼ੇਰ।

ਭਾਵਾਰਥ : ਇਸ ਲੜਾਈ ਦੇ ਮੈਦਾਨ ਵਿਚ ਸੰਗੋ ਸ਼ਾਹ ਨੇ ਬਹੁਤ ਕਰਤੱਬ ਵਿਖਾਏ। ਉਸ ਨੇ ਯੁੱਧ ਦੇ ਮੈਦਾਨ ਵਿਚ ਖੂਨੀ ਖਾਨ ਲਤਾੜ ਸੁੱਟੇ। ਰਾਜਾ ਗੋਪਾਲ ਮੈਦਾਨ ਵਿਚ ਆ ਕੇ ਇਸ ਤਰ੍ਹਾਂ ਗਰਜਣ ਲਗਾ, ਜਿਵੇਂ ਹਿਰਨਾਂ ਦੇ ਝੁੰਡ ਵਿਚ ਸ਼ੇਰ ਗਰਜਦਾ ਹੈ।

ਤਹਾਂ ਏਕ ਬੀਰੰ ਹਰੀ ਚੰਦ ਕੋਪਯੋ॥
ਭਲੀ ਭਾਂਤਿ ਸੋ ਖੇਤ ਮੋ ਪਾਵ ਰੋਪਯੋ॥
ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ॥
ਲਗੀ ਜੌਨਿ ਕੇ ਤਾਹਿ ਪਾਰੈ ਪਧਾਰੇ॥੧੨॥

ਸ਼ਬਦਾਰਥ : ਜੌਨਿਕੇ - ਜਿਸਦੇ।

ਭਾਵਾਰਥ : ਉਥੇ ਜੰਗ ਵਿਚ ਰਾਜਾ ਹਰੀ ਚੰਦ ਵੀ ਆ ਗੱਜਿਆ। ਉਸਨੇ ਚੰਗੀ ਤਰ੍ਹਾਂ ਨਾਲ ਜੰਗ ਦੇ ਮੈਦਾਨ ਵਿਚ ਪੈਰ ਜਮਾ ਲਏ। ਉਸਨੇ ਬਹੁਤ ਕ੍ਰੋਧਵਾਨ ਹੋ ਕੇ ਕਾਹਲੀ - ਕਾਹਲੀ ਤੀਰ ਚਲਾਏ। ਜਿਸ ਦੇ ਸਰੀਰ ਉਤੇ ਉਹ ਲਗਦੇ, ਉਹ ਪਾਰ.ਹੀ ਨਿਕਲ ਜਾਂਦੇ।

## ਰਸਾਵਲ ਛੰਦ॥

ਹਰੀ ਚੰਦ ਕ੍ਰੁੱਧੰ॥ ਹਨੇ ਸੂਰ ਸੁੱਧੰ॥
ਭਲੇ ਬਾਣ ਬਾਹੇ॥ ਬਡੇ ਸੈਨ ਗਾਹੇ॥੧੩॥

ਸ਼ਬਦਾਰਥ : ਸੁੱਧੰ - ਚੰਗੇ।

ਭਾਵਾਰਥ : ਰਾਜੇ ਹਰੀ ਚੰਦ ਨੂੰ ਬਹੁਤ ਕ੍ਰੋਧ ਆ ਗਿਆ ਅਤੇ ਉਸਨੇ ਬਹੁਤ ਖਾਸ ਖਾਸ ਯੋਧੇ ਮਾਰੇ। ਉਹਨਾਂ ਨੇ ਖੂਬ ਤੀਰ ਚਲਾਏ ਅਤੇ ਖੂਬ ਸਾਰੇ ਸੈਨਾਂ ਦੇ ਝੁੰਡ ਮਾਰੇ।

ਰਸੰ ਰੁੱਦ੍ਰ ਰਾਚੇ॥ ਮਹਾਂ ਲੋਹ ਮਾਚੇ॥
ਹਨੇ ਸਸਤ੍ਰਧਾਰੀ॥ ਲਿਟੇ ਭੂਪ ਭਾਰੀ॥੧੪॥

ਸ਼ਬਦਾਰਥ : ਮਾਚੇ - ਮਸਤ ਹੋ ਕੇ। ਲਿਟੇ - ਡਿਗੇ।

ਭਾਵਾਰਥ : ਹਰੀ ਚੰਦ੍ ਰੁਦ੍ਰੰ ਰਸ ਵਿਚ ਰਚੇ ਹੋਏ ਸਨ ਅਤੇ ਉਹਨਾਂ ਨੇ ਬਹੁਤ ਵੱਡਾ ਯੁੱਧ ਮਚਾਇਆ। ਉਸਨੇ ਅਨੇਕਾਂ ਸ਼ਸਤਰੀਆਂ ਨੂੰ ਮਾਰ ਦਿੱਤਾ ਅਤੇ ਵੱਡੇ-ਵੱਡੇ ਰਾਜੇ ਰਣਭੂਮੀ ਵਿੱਚ ਮਰਕੇ ਡਿੱਗ ਪਏ।

ਤਬੈ ਜੀਤ ਮੱਲੰ॥ ਹਰੀ ਚੰਦ ਭੱਲੰ॥
ਹ੍ਰਿਦੈ ਐਂਚ ਮਾਰਯੋ॥ ਸੁ ਖੇਤੰ ਉਤਾਰਯੋ॥੧੫॥

ਸ਼ਬਦਾਰਥ : ਐਂਚ - ਖਿੱਚ ਕੇ। ਉਤਾਰਿਓ - ਭੂੰਜੇ ਸੁੱਟ ਲੈਣਾ।

ਭਾਵਾਰਥ : ਹਰੀ ਚੰਦ ਨੇ ਉਸ ਵੇਲੇ ਜੀਤ ਮਲ ਨੂੰ ਬੜੀ ਜ਼ੋਰ ਦੀ ਨੇਜ਼ਾ ਮਾਰਿਆ, ਜਿਹੜਾ ਉਸ ਦੀ ਛਾਤੀ ਵਿਚ ਵੱਜਾ ਅਤੇ ਉਹ ਰਣਭੂਮੀ ਵਿਚ ਡਿੱਗ ਪਿਆ।

ਲਗੇ ਬੀਰ ਬਾਣੰ॥ ਰਿਸਿਯੰ ਤੇਜਿ ਮਾਣੰ॥
ਸਮੂਹ ਬਾਜ ਡਾਰੇ॥ ਸੁਵਰਗੰ ਸਿਧਾਰੇ॥੧੬॥

ਸ਼ਬਦਾਰਥ : ਰਿਸਿਯੰ - ਕ੍ਰੋਧਵਾਨ। ਸਮੂਹ- ਸਾਹਮਣੇ। ਬਾਜ - ਘੋੜੇ।

ਭਾਵਾਰਥ : ਜਦੋਂ ਯੋਧੇ ਨੂੰ ਬਾਣ ਲਗਦਾ ਤਾਂ ਉਹ ਤੇਜ ਪ੍ਰਤਾਪੀ ਹੋਰ ਵੀ ਕ੍ਰੋਧਵਾਨ ਹੋ ਜਾਂਦਾ, ਉਹ ਉਸ ਦੇ ਸਾਹਮਣੇ ਹੀ ਘੋੜੇ ਨੂੰ ਛੱਡ ਦਿੰਦਾ ਅਤੇ ਸੁਰਗਪੁਰੀ ਨੂੰ ਸਿਧਾਰ ਜਾਂਦਾ।

## ਭੁਜੰਗ ਪ੍ਰਯਾਤ ਛੰਦ॥

ਖੁਲੇ ਖਾਨ ਖੂਨੀ ਖੁਰਾਸਾਨ ਖੱਗੰ॥
ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੰ॥
ਭਈ ਤੀਰ ਭੀਰੰ ਕਮਾਣੰ ਕੜੱਕੇ॥
ਗਿਰੇ ਬਾਜ ਤਾਜੀ ਲਗੇ ਧੀਰ ਧੱਕੇ॥੧੭॥

ਸ਼ਬਦਾਰਥ : ਖੁਲੇ - ਖੋਲ੍ਹਈ। ਝਾਲ - ਭਬਕਾਂ। ਭੀਰੰ - ਭੀੜ।

ਭਾਵਾਰਥ : ਖੂਨੀ ਖਾਨਾ ਨੇ ਖੁਰਾਸਾਨ ਦੀਆਂ ਤਲਵਾਰਾਂ ਖੋਲ੍ਹੀਆਂ ਭਾਵ ਮਿਆਨਾਂ ਵਿਚੋਂ ਕੱਢੀਆਂ। ਸ਼ਸ਼ਤ੍ਰਾਂ ਦੀ ਜਦੋਂ ਮਾਰ ਤੇ ਮਾਰ ਪੈਂਦੀ ਹੈ, ਤਾਂ ਉਸ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਹਨ। ਉਥੇ ਤੀਰਾਂ ਦੀ ਭੀੜ ਹੋ ਗਈ ਅਤੇ ਕਮਾਣਾਂ ਕੜਾਕ-ਕੜਾਕ ਕਰਦੀਆਂ ਸਨ। ਅਰਬੀ ਘੋੜੇ ਵੀ ਡਿਗਦੇ ਜਾਂਦੇ ਹਨ ਅਤੇ ਜੋਧਿਆਂ ਦੇ ਇੱਕ ਦੂਜੇ ਨੂੰ ਧੱਕੇ ਲਗਦੇ ਹਨ।

ਬਜੀ ਭੇਰ ਭੁੰਕਾਰ ਧੁੱਕੇ ਨਗਾਰੇ॥

ਦੁਹੂ ਓਰ ਤੇ ਬੀਰ ਬੰਕੇ ਬਕਾਰੇ॥
ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ॥
ਡਕੀ ਡਾਕਣੀ ਚਾਂਵਡੀ ਚੀਤਕਾਰੰ॥੧੮॥

ਸ਼ਬਦਾਰਥ : ਭੇਰੀ - ਛੋਟੇ ਨਗਾਰੇ। ਭ੍ਰੰਕਾਰ - ਭ੍ਰੰ-ਭ੍ਰੰ ਕਰਕੇ। ਬਕਾਰੇ - ਗੱਜੇ। ਬਾਹੁ - ਬਾਹਵਾਂ। ਅਘਾਤ - ਚੋਟ, ਵਾਰ। ਪ੍ਰਹਾਰੰ - ਮਾਰਦੇ ਹਨ। ਚੀਤਕਾਰੰ - ਚੀਕਾਂ ਮਾਰਦੀ। ਡਾਕਣੀ - ਚੁੜੇਲਾਂ। ਚਾਂਵਡੀ - ਇੱਲਾਂ।

ਭਾਵਾਰਥ : ਰਣ ਭੂਮੀ ਵਿਚ ਛੋਟੇ ਨਗਾਰਿਆਂ ਦੀ ਆਵਾਜ਼ ਹੋਈ ਅਤੇ ਨਗਾਰੇ ਗੂੰਜੇ। ਦੋਹਾਂ ਪਾਸਿਆਂ ਤੋਂ ਸੁਹਣੇ ਯੋਧੇ ਗੱਜੇ। ਸੂਰਮੇ ਬਾਹਵਾਂ ਦੇ ਬਲ ਨਾਲ ਸ਼ਸ਼ਤ੍ਰ ਨਾਲ ਵਾਰ ਕਰਦੇ ਹਨ ਚੁੜੇਲਾਂ ਬੋਲ ਰਹੀਆਂ ਹਨ ਅਤੇ ਇਲ੍ਹਾਂ ਨੇ ਚੀਕਾਂ ਮਾਰੀਆਂ।

## ਦੋਹਰਾ॥

ਕਹਾ ਲਗੋ ਬਰਨਨ ਕਰੋ ਮਚਿਯੋ ਜੁੱਧੁ ਅਪਾਰ॥
ਜੇ ਲੁੱਝੇ ਜੁੱਝੇ ਸਭੇ ਭੱਜੇ ਸੂਰ ਹਜਾਰ॥੧੯॥

ਸ਼ਬਦਾਰਥ : ਲੁਝੇ - ਲੜੇ।

ਭਾਵਾਰਥ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ—ਮੈਂ ਕਿਥੋਂ ਤੱਕ ਯੁੱਧ ਦਾ ਵਰਣਨ ਕਰਾਂ ਕਿਉਂਕਿ ਬੜਾ ਭਿਆਨਕ ਯੁੱਧ ਮਚਿਆ। ਜਿਹੜੇ ਸੂਰਮੇ ਸਨਮੁਖ ਹੋ ਕੇ ਲੜੇ ਉਹ ਸ਼ਹੀਦੀਆਂ ਪ੍ਰਾਪਤ ਕਰ ਗਏ ਅਤੇ ਹਜ਼ਾਰਾਂ ਸੂਰਮੇ ਰਣ ਦੇ ਮੈਦਾਨ ਵਿਚੋਂ ਡਰਦੇ ਭੱਜ ਗਏ।

## ਭੁਜੰਗ ਪ੍ਰਯਾਤ ਛੰਦ॥

ਭਜਿਯੋ ਸਾਹ ਪਾਹਾੜ ਤਾਜੀ ਤ੍ਰਿਪਾਯੰ॥
ਚਲਿਯੋ ਬੀਰੀਯਾ ਤੀਰੀਯਾ ਨਾ ਚਲਾਯੰ॥
ਜਸੋ ਡੱਢਵਾਲੰ ਮਧੁੱਕਰ ਸੁ ਸਾਹੰ॥
ਭਜੇ ਸੰਗਿ ਲੈ ਕੇ ਸੁ ਸਾਰੀ ਸਿਪਾਹੰ॥੨੦॥

ਸ਼ਬਦਾਰਥ : ਪਹਾੜ - ਪਰਬਤੀ। ਸ਼ਾਹ - ਰਾਜਾ। ਸਿਪਾਹੰ - ਫ਼ੌਜ। ਤ੍ਰਪਾਯੰ - ਦੁੜਾ ਕੇ।

ਭਾਵਾਰਥ : ਅਖੀਰ ਨੂੰ ਪਹਾੜੀ ਰਾਜਾ ਆਪਣਾ ਘੋੜਾ ਭਜਾ ਕੇ ਲੈ ਗਿਆ। ਬੀਰ ਸਿੰਘ ਵੀ ਭੱਜ ਗਿਆ ਅਤੇ ਤੀਰ ਨਾ ਚਲਾ ਸਕਿਆ। ਜੱਸਵਾਲੀਆ, ਡੱਡਵਾਲੀਆ ਅਤੇ ਮਧੁਕਰ ਦੇ ਰਾਜੇ ਵੀ ਸਾਰੀ ਫ਼ੌਜ ਨੂੰ ਲੈ ਕੇ ਭੱਜ ਗਏ।

ਚੱਕ੍ਰਤ ਚੌਂਧਿਯੋ ਚੰਦ ਗਾਜੀ ਚੰਦੇਲੰ॥
ਹਠੀ ਹਰੀ ਚੰਦੰ ਗਹੇ ਸੇਲੰ॥
ਕਰਿਯੋ ਸੁਆਮਿ ਧਰਮੰ ਮਹਾ ਰੋਸ ਰੁੱਝਿਯੰ॥
ਗਿਰਿਯੋ ਟੂਕ ਟੂਕ ਹ੍ਵੈ ਇਸੋ ਜੁੱਝਿਯੰ॥੨੧॥

ਸ਼ਬਦਾਰਥ : ਚਕ੍ਰਿਤ - ਹੈਰਾਨ। ਚੌਂਧਿਯੋ - ਜੋਸ਼ ਵਿਚ ਆਇਆ। ਸੁਆਮਿ ਧਰਮੰ - ਵਫ਼ਾਦਾਰੀ, ਨਮਕਹਲਾਲੀ। ਰੁੱਝਿਆ - ਜੁਟ ਗਏ।

ਭਾਵਾਰਥ : ਰਾਜਾ ਬਹਾਦਰ ਚੰਦੇਲੀਆ ਹੈਰਾਨ ਹੋ ਕੇ, ਜੋਸ਼ ਵਿਚ ਆ ਗਿਆ ਉਧਰੋਂ ਹਠੀ ਹਰੀ ਚੰਦ ਰਾਜਾ ਵੀ ਹੱਥ ਵਿਚ ਬਰਛੀ ਫੜਕੇ ਆਇਆ। ਉਹ ਆਪਣੇ ਸੁਆਮੀ ਧਰਮ ਦੀ ਪਾਲਣਾ ਕਰਦਾ ਹੋਇਆ ਬਹੁਤ ਗੁੱਸੇ ਵਿੱਚ ਜੰਗ ਵਿੱਚ ਰੁੱਝ ਗਿਆ। ਉਹ ਇਸ ਤਰ੍ਹਾਂ ਲੜਿਆ ਕਿ ਟੁਕੜੇ-ਟੁਕੜੇ ਹੋ ਕੇ ਜੂਝ ਮਰਿਆ।

ਤਹਾਂ ਖਾਨ ਨੈਜਾਬਤੇ ਆਨ ਕੈ ਕੈ॥
ਹਨਿਓ ਸਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ॥
ਕਿਤੈ ਖਾਨ ਬਾਨੀਨ ਹੂੰ ਅਸਤ੍ਰ ਝਾਰੇ॥
ਸਹੀ ਸਾਹ ਸੰਗ੍ਰਾਮ ਸੁਰਗੰ ਸਿਧਾਰੇ॥੨੨॥

ਸ਼ਬਦਾਰਥ : ਹਨਿਓ - ਮਾਰ ਦਿੱਤਾ। ਸਹੀ - ਠੀਕ। ਬਾਨੀਨ - ਪ੍ਰਧਾਨ।

ਭਾਵਾਰਥ : ਉਥੇ ਹੀ ਨਜਾਬਤ ਖਾਨ ਨੇ ਆਣ ਕੇ ਸੰਗੋ ਸ਼ਾਹ ਨੂੰ ਸ਼ਸ਼ਤਰਾਂ ਨਾਲ ਮਾਰਿਆ। ਕਈ ਪ੍ਰਧਾਨ ਖਾਨਾਂ ਨੂੰ ਵੀ ਤੀਰਾਂ ਤੇ ਬਰਛਿਆਂ ਨਾਲ ਮਾਰਿਆ। ਠੀਕ ਸੰਗੋ ਸ਼ਾਹ ਵੀ ਸ੍ਵਰਗ ਨੂੰ ਸਿਧਾਰ ਗਏ।

## ਦੋਹਰਾ॥

ਮਾਰਿ ਨਜਾਬਤ ਖਾਂਨ ਕੋ ਸੰਗੋ ਜੁਝੇ ਜੁਝਾਰ॥
ਹਾਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ॥੨੩॥

ਸ਼ਬਦਾਰਥ : ਜੁਝਾਰ - ਸ਼ਹੀਦ।

ਭਾਵਾਰਥ : ਨਜਾਬਤ ਖਾਨ ਨੂੰ ਮਾਰਕੇ ਸੰਗੋ ਸ਼ਾਹ ਆਪ ਵੀ ਸ਼ਹੀਦ ਹੋ ਗਿਆ। ਇਸ ਲੋਕ ਵਿਚ ਹਾਹਾਕਾਰ ਮਚ ਗਈ ਪਰ ਸਵਰਗ ਲੋਕ ਵਿਚ ਜੈ-ਜੈ ਕਾਰ ਹੋਈ।

## ਭੁਜੰਗ ਛੰਦ॥

ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ॥
ਤਵੰ ਕੀਟ ਬਾਣੰ ਕਮਾਣੰ ਸੰਭਾਰੰ॥
ਹਨਿਯੋ ਏਕ ਖਾਨੰ ਖਿਆਲੰ ਖਤੰਗੰ॥
ਡਸਿਯੋ ਸਤ੍ਰ ਕੋ ਜਾਨੁ ਸਯਾਮੰ ਭੁਜੰਗੰ॥੨੪॥

ਸ਼ਬਦਾਰਥ : ਲਖੇ - ਵੇਖੇ। ਖਿਆਲੰ - ਧਿਆਨ ਨਾਲ। ਭੁਜੰਗੰ - ਕਾਲੇ ਨਾਗ।

ਭਾਵਾਰਥ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ— ਹੇ ਮੇਰੇ ਅਕਾਲ ਪੁਰਖ, ਸੰਗੋ ਸ਼ਾਹ ਨੂੰ ਸ਼ਹੀਦ ਹੁੰਦਿਆਂ ਹੋਇਆਂ ਵੇਖ ਕੇ ਮੈਂ ਤੇਰੇ ਦਾਸ ਨੇ ਤੀਰ ਕਮਾਨ ਸੰਭਾਲਿਆ। ਇਕ ਪਠਾਣ ਨੂੰ ਨਿਸ਼ਾਨਾ ਬੰਨ੍ਹ ਕੇ ਤੀਰ ਮਾਰਿਆ। ਇੰਜ ਪ੍ਰਤੀਤ ਹੋਇਆ ਜਿਵੇਂ ਦੁਸ਼ਮਣ ਨੂੰ ਕਾਲਾ ਸੱਪ ਡੰਗ ਗਿਆ ਹੋਵੇ।

(ਚਲਦਾ)

# ਸਖੀਆ ਨਾਮ ਸਾਂਈ ਦਾ ਬੋਲ..........

—ਨਿੰਦਰ ਘੁਗਿਆਣਵੀ

ਸੱਚੀ-ਸੁੱਚੀ ਗਾਇਕੀ ਦੇ ਪਿਤਾਮਾ ਉਸਤਾਦ ਲਾਲ ਚੰਦ ਯਮਲਾ ਜੱਟ ਨੇ ਆਪਣੀ ਸਾਰੀ ਉਮਰਾ ਲੁਧਿਆਣਾ ਬੱਸ ਅੱਡੇ ਦੇ ਲਾਗੇ ਵਸਦੇ ਜਵਾਹਰ ਕੈਂਪ ਵਿੱਚ ਕੱਢੀ, ਜਿੱਥੇ ਮਜ਼ਦੂਰ ਲੋਕਾਂ ਦਾ ਰੈਣ-ਬਸੇਰਾ ਹੈ। ਰਿਕਸ਼ੇ ਚਲਾਉਣ ਅਤੇ ਸਾਈਕਲਾਂ ਦੀਆਂ ਕਾਠੀਆਂ ਬਣਾਉਣ ਦਾ ਧੰਦਾ ਕਰਦੇ ਹਨ ਇਹ ਲੋਕ-ਦੇਸ਼ ਦੀ ਵੰਡ ਮੌਕੇ ਉਧਰੋਂ ਆਏ ਇਹਨਾਂ ਲੋਕਾਂ ਇਥੇ ਝੁੱਗੀਆਂ ਆਣ ਪਾਈਆਂ ਸਨ, ਇਹਨਾਂ ਲੋਕਾਂ ਵਿੱਚ ਹੀ ਝੁੱਗੀ ਪਾ ਕੇ ਰਹਿਣ ਵਾਲਾ ਸੀ ਉਸਤਾਦ ਲਾਲ ਚੰਦ ਯਮਲਾ ਜੱਟ! ਸਮਾਂ ਬੀਤਿਆ, ਝੁੱਗੀਆਂ ਦੀ ਥਾਂ ਲੋਕਾਂ ਨੇ ਕੱਚੇ-ਪੱਕੇ ਨਿੱਕੇ-ਨਿੱਕੇ ਕੋਠੇ ਜਿਹੇ ਛੱਤ ਲਏ, ਭੀੜੇ-ਭੀੜੇ ਵਿਹੜੇ, ਟੋਏ ਅਤੇ ਊਭੜ-ਖਾਭੜ ਨਾਲੀਆਂ ਤੇ ਗੁਆਚੀਆਂ ਜਿਹੀਆਂ ਗਲੀਆਂ ਵਾਲੇ ਘਰਾਂ ਵਿੱਚ ਉਸਤਾਦ ਯਮਲਾ ਜੱਟ ਨੇ ਵੀ ਆਪਣੇ ਦੋ ਕੁ ਕੋਠੇ ਛੱਤ ਲਏ ਸਨ। ਇਕ ਪਿੱਪਲ ਦਾ ਰੁੱਖ ਲਗਾ ਦਿੱਤਾ ਸੀ। ਰੁੱਖ ਦੇ ਹੇਠਾਂ ਫਕੀਰ ਬਾਬਾ ਪੀਰ ਕਟੋਰੇ ਸ਼ਾਹ ਦੀ ਸਮਾਧੀ ਬਣਾ ਦਿੱਤੀ, ਜੀਹਦੇ ਆਸ਼ੀਰਵਾਦ ਨਾਲ ਉਸਤਾਦ ਯਮਲੇ ਜੱਟ ਦਾ ਜਨਮ ਹੋਇਆ ਸੀ। ੧੯੬੪ ਵਿੱਚ ਉਸਤਾਦ ਜੀ ਨੇ ਪਹਿਲੀ ਵਾਰੀ ਬਾਬਾ ਪੀਰ ਕਟੋਰੇ ਸ਼ਾਹ ਦੀ ਯਾਦ ਵਿੱਚ ਸੰਗੀਤ-ਮੇਲਾ ਕਰਵਾਇਆ ਸੀ। ਤੇ ਉਸੇ ਦਿਨ ਤੋਂ ਹੀ ਉਸਤਾਦ ਜੀ ਨੇ ਆਪਣੇ ਸ਼ਿਸ਼ ਵੀ ਬਣਾਉਣੇ ਆਰੰਭੇ ਸਨ ਤੇ ਇਹ ਸਿਲਸਿਲਾ ੧੯੮੯ ਤੱਕ ਚਲਦਾ ਰਿਹਾ ਸੀ। ਉਸਤਾਦ ਜੀ ਨੇ ਹਜ਼ਾਰਾਂ ਸ਼ਾਗਿਰਦ ਬਣਾਏ। ਹਰੇਕ ਵਰ੍ਹੇ ੨੮ ਜੂਨ (ਪੰਦਰਾਂ ਹਾੜ੍ਹ) ਨੂੰ ਬਾਬਾ ਪੀਰ ਕਟੋਰੇ ਸ਼ਆਹ ਦੀ ਯਾਦ ਵਿੱਚ ਮੇਲਾ ਜੁੜਦਾ ਤਾਂ ਨਵੇਂ ਸਿਖਾਂਦਰੂ ਗਾਇਕ ਮੁੰਡੇ ਆਣ ਕੇ ਉਸਤਾਦ ਜੀ ਨੂੰ ਆਪਣਾ ਗੁਰੂ ਧਾਰਨ ਕਰਦੇ। ਇਉਂ ਹੀ ਹਰੇਕ ਮੇਲੇ ਵਿੱਚ ਉਸਤਾਦ ਜੀ ਦੇ ਸ਼ਾਗਿਰਦਾਂ ਅਤੇ ਗਾਇਕਾਂ ਦੀ ਭੀੜ ਭਾਰੀ ਹੁੰਦੀ ਗਈ।

ਮੇਲਾ ਹੁਣ ਵੀ ਜੁੜਦਾ ਹੈ, ਉਸਤਾਦ ਜੀ ਦਾ ਪਰਿਵਾਰ ਲਾਉਂਦਾ ਹੈ ਮੇਲਾ! ਪਰ ਰੰਗ ਤੇ ਰੌਣਕਾਂ ਉਹ ਨਹੀਂ ਹੁੰਦੀਆਂ, ਜੋ ਉਸਤਾਦ ਯਮਲੇ ਦੀ ਹਾਜ਼ਰੀ ਵਿੱਚ ਹੋਇਆ ਕਰਦੀਆਂ ਸਨ। ਦੂਰੋਂ-ਦੂਰੋਂ ਡੇਰਿਆਂ ਦੇ ਸਾਧ-ਸੰਤ ਆਣ ਸਮਾਧੀਆਂ ਲਾਉਂਦੇ, ਧੂਣੇ ਧੁਖਾਉਂਦੇ, ਗੌਣ ਗਾਉਂਦੇ। ਗਵੱਈਏ ਤੇ ਗੌਣ ਵਾਲੀਆਂ ਤੇ ਸਾਜ਼ੀਆਂ-ਵਾਜੀਆਂ ਦੇ ਹੜ੍ਹ ਆ ਜਾਂਦੇ ਸਨ। ਜਵਾਹਰ ਕੈਂਪ ਦੇ ਭੀੜੇ ਜਿਹੇ ਚੌਕ ਵਿੱਚ ਉਸਤਾਦ ਯਮਲੇ ਦੇ ਵਿਹੜੇ ਲੋਕ ਸੁਰਾਂ ਗੂੰਜਦੀਆਂ। ਗਵੱਈਏ ਗਾਉਣ ਲਈ ਟਾਇਮ ਪਿੱਛੇ ਆਪੋ ਵਿੱਚੀ ਜਿਦਦੇ ਹੁੰਦੇ। ਇਕ ਮੇਲੇ ਉਤੇ ਚਾਂਦੀ ਰਾਮ ਚਾਂਦੀ ਉਸਤਾਦ ਜੀ ਨਾਲ ਨਰਾਜ਼ ਹੁੰਦਾ ਦੇਖਿਆ, ਉਹ ਆਖ ਰਿਹਾ ਸੀ, "ਉਸਤਾਦ ਜੀ ਮੈਨੂੰ ਗੌਣ ਲਈ ਭਾਵੇਂ ਇਕੋ ਮਿੰਟ ਈ ਦੇ ਦਿਓ...... ਮੈਂ ਏਥੇ ਗੌਣ ਗਾ ਕੇ ਪਵਿੱਤਰ ਹੋ ਜਾਊਂਗਾ...... ਮੇਰੇ ਸੱਭੇ ਪਾਪ ਧੋਤੇ ਜਾਣਗੇ। ਏਹ ਪੀਰ ਦਾ ਮੇਲਾ ਏ.......।"

ਗਵੱਈਏ ਚਾਂਬੁਲ-ਚਾਂਬੁਲ ਕੇ ਗਾਉਂਦੇ। ਸਰੋਤੇ ਰੁਪੱਈਆ ਦੀਆਂ ਵਾਛੜਾਂ ਕਰਦੇ। ਕੇਹੜਾ ਗਵੱਈਆ ਜਾ ਗੌਣ ਵਾਲੀ ਹੈ, ਜਿਸਨੇ ਏਥੇ ਆਣ ਕੇ ਨਾ ਗਾਇਆ ਹੋਵੇ ਤੇ ਉਸਤਾਦ ਜੀ ਦੇ ਡੇਰੇ ਵਿੱਚ ਹਾਜ਼ਰੀ ਨਾ ਲਗਾਈ ਹੋਵੇ ? ਜਿਓਂ-ਜਿਓਂ ਮੇਲੇ ਦੇ ਦਿਨ ਨੇੜੇ-ਨੇੜੇ ਆਉਂਦੇ ਜਾਂਦੇ, ਤਿਓਂ-ਤਿਓਂ ਉਸਤਾਦ ਜੀ ਦੇ ਚੇਲਿਆਂ ਤੇ ਜਵਾਹਰ ਕੈਂਪ ਦੇ ਲੋਕਾਂ ਵਿੱਚ ਚਾਅ ਅਤੇ ਜੋਸ਼ ਭਰਦਾ ਜਾਂਦਾ। ਗੁਰੂ ਕਾ ਅਤੁੱਟ ਲੰਗਰ ਤਾਂ ਡੇਰੇ ਵਿੱਚ ਹਰ ਸਮੇਂ ਵਰਤੀਂਦਾ ਰਹਿੰਦਾ ਸੀ ਪਰ ਮੇਲੇ ਵਾਲੇ ਦੋ-ਤਿੰਨ ਦਿਨ ਤਾਂ ਸੈਂਕੜੇ ਸੰਗਤਾਂ ਪੰਗਤਾਂ ਵਿੱਚ ਬੈਠ ਕੇ ਲੰਗਰ ਛਕਦੀਆਂ, ਉਸਤਾਦ ਯਮਲੇ ਦੇ ਗੁਣ ਗਾਉਂਦੀਆਂ।

੨੦ ਦਸੰਬਰ ੧੯੯੧ ਦੇ ਦਿਨ ਉਸਤਾਦ ਯਮਲਾ ਜੱਟ ਮੇਲੇ ਅਤੇ ਡੇਰੇ ਦੀਆਂ ਰੌਣਕਾਂ ਆਪਣੇ ਨਾਲ ਸਮੇਟ ਕੇ ਇਸ ਸੰਸਾਰ ਤੋਂ ਕੂਚ ਕਰ ਗਿਆ। ਡੇਰੇ ਵਿੱਚ ਕੰਧਾਂ-ਕੌਲੇ ਉਸਰ ਗਏ ਤੇ ਨਿੱਕੇ-ਨਿੱਕੇ ਕਮਰੇ ਹੋਰ ਸੁੰਗੜ ਗਏ। ਕਿਰਾਏਦਾਰਾਂ ਨੇ ਆਣ ਥਾਵਾਂ ਮੱਲੀਆਂ। ਡੇਰੇ ਦੀਆਂ ਰੌਣਕਾਂ ਖੰਭ ਲਾ ਉੱਡ ਗਈਆਂ।

ਜਦੋਂ ਸੱਚੀ-ਮੁੱਚੀ ਅਤੇ ਲੋਕਾਂ ਦੀ ਗਾਇਕੀ ਦਾ ਜ਼ਮਾਨਾ ਖਿਸਕਦਾ ਜਾਪਿਆ ਤਾਂ ਉਸਤਾਦ ਯਮਲਾ ਜੱਟ ਦਾ ਸਮੂਹ ਪਰਿਵਾਰ ਇਸ ਡੇਰੇ ਵਿੱਚ ਹੀ, ਮਜਬੂਰੀ ਵੱਸ, ਕਿਰਾਏਦਾਰਾਂ ਨਾਲ ਰਹਿਕੇ ਦਿਨ ਕਟੀ ਕਰਨ ਲੱਗਿਆ। ਉਸਤਾਦ ਜੀ ਦਾ ਪਰਿਵਾਰ ਡੇਰੇ ਵਿੱਚ ਉਂਝ ਹੀ ਰਹਿ ਰਿਹਾ ਹੈ। ਉਸਤਾਦ ਜੀ ਦਾ ਇਕ ਸ਼ਾਗਿਰਦ ਕੌਰ ਸਿੰਘ ਕੌਰ ਪਿਛੇ ਜਿਹੇ ਪਾਕਿਸਤਾਨ ਗਿਆ ਸੀ, ਤਾਂ ਉਹ ਲਾਇਲਪੁਰ ਦੇ ਪਿੰਡ ਟੋਭਾ ਟੇਕ ਸਿੰਘ (ਉਸਤਾਦ ਜੀ ਦੇ ਜਨਮ ਪਿੰਡ) ਗਿਆ ਤੇ ਉਥੋਂ ਦੀ ਮਿੱਟੀ ਬੁੱਜੇ ਵਿੱਚ ਪਾ ਲਿਆਇਆ। ਇਸ ਵਾਰੀ ਦੇ ਮੇਲੇ ਉਤੇ ਉਹ ਯਾਦਗਾਰੀ ਮਿੱਟੀ ਡੇਰੇ ਵਿਖੇ ਸੰਭਾਲੀ ਗਈ ਅਤੇ ਸੂਫ਼ੀ ਲੋਕ ਗਾਇਕ, ਸੱਚੇ ਦਰਵੇਸ਼ ਉਸਤਾਦ ਲਾਲ ਚੰਦ ਯਮਲਾ ਜੱਟ ਦੀ ਮਜ਼ਾਰ ਸਥਾਪਿਤ ਕੀਤੀ ਗਈ। ਇਸ ਮੌਕੇ 'ਤੇ ਵੀ ਵੱਖ-ਵੱਖ ਥਾਵਾਂ ਤੋਂ ਸਾਧੂ-ਸੰਤ ਅਤੇ ਉਸਤਾਦ

ਜੀ ਦੇ ਸ਼ਰਧਾਲੂ ਪ੍ਰੇਮੀ ਭਾਰੀ ਗਿਣਤੀ ਵਿੱਚ ਪੁੱਜੇ ਹੋਏ ਸਨ।

ਵਿਸ਼ਵ ਪ੍ਰਸਿੱਧ ਗਾਇਕ ਹਰਭਜਨ ਮਾਨ ਉਸਤਾਦ ਜੀ ਦਾ ਖਾਸ ਪ੍ਰਸ਼ੰਸਕ ਅਤੇ ਕਦਰਦਾਨ ਹੈ, ਪਰੰਤੂ ਉਹਦਾ ਸਬੱਬ ਹੀ ਨਹੀਂ ਸੀ ਬਣਿਆ ਕਦੇ, ਕਿ ਉਹ ਉਸਤਾਦ ਜੀ ਦੇ ਡੇਰੇ ਵਿਖੇ ਆਉਂਦਾ। ਇਕ ਦਿਨ ਹਰਭਜਨ ਨਾਲ ਲੁਧਿਆਣੇ ਜਾਣਾ ਹੋਇਆ ਤਾਂ ਉਹ ਆਖਣ ਲੱਗਿਆ, "ਉਸਤਾਦ ਯਮਲਾ ਜੀ ਦੇ ਜੀਂਦੇ-ਜੀਅ ਤਾਂ ਮੈਂ ਆ ਨਾ ਸਕਿਆ, ਕਿਉਂਕਿ ਮੈਂ ਉਦੋਂ ਕੈਨੇਡਾ ਰਹਿੰਦਾ ਸਾਂ, ਪਰ ਉਹਨਾਂ ਦੇ ਦੀਦਾਰ ਕਰਨ ਦੀ ਚਾਹਤ ਸਦਾ ਹੀ ਬਣੀ ਰਹੀ ਹੈ। ਮੇਰਾ ਜੀਅ ਕਰਦੈ ਕਿ ਮੈਂ ਉਹਨਾਂ ਦੀ ਉਸ ਪਵਿੱਤਰ ਜਗ੍ਹਾ ਦੇ ਦਰਸ਼ਨ ਕਰਾਂ, ਜਿਥੇ ਉਹਨਾਂ ਆਵਦੀ ਜ਼ਿੰਦਗੀ ਬਿਤਾਈ।"

ਹਰਭਜਨ ਮਾਨ ਦੀ ਗੱਲ ਸੁਣਕੇ ਝੱਟ 'ਚ ਹੀ ਮੈਂ ਡੇਰੇ ਵਿਖੇ ਫੋਨ 'ਤੇ ਉਸਤਾਦ ਜੀ ਦੇ ਵੱਡੇ ਸਪੁੱਤਰ ਕਰਤਾਰ ਚੰਦ ਨੂੰ ਸੂਚਨਾ ਦਿੱਤੀ ਕਿ ਅਸੀਂ ਆ ਰਹੇ ਹਾਂ। ਕੁਝ ਮਿੰਟਾਂ ਵਿੱਚ ਹੀ ਅਸੀਂ ਡੇਰੇ ਵਿਖੇ ਪੁੱਜ ਗਏ, ਨਾਲ ਸਾਡੇ ਜਗਦੇਵ ਸਿੰਘ ਜੱਸੋਵਾਲ ਵੀ ਸਨ। ਡੇਰੇ ਅੱਗੇ ਲੋਕਾਂ ਦਾ ਭਾਰੀ ਇੱਕਠ ਜੁੜ ਗਿਆ। "ਹਰਭਜਨ ਮਾਨ ਆ ਗਿਆ ਓਏ...ਹਰਭਜਨ ਸਿੰਘ ਆ ਗਿਆ ਡੇਰੇ......." ਰੌਲਾ ਪਾਂਦੇ ਜੁਆਨ-ਜੁਆਨੜੀਆ ਭੱਜੇ ਫਿਰਨੀ ਬੀਬੀਆਂ-ਬੀਬੀ ਤੇ ਸਿਆਣੇ-ਨਿਆਣੇ ਸਭ ਨੂੰ ਜਿਵੇਂ ਚਾਅ ਚੜ੍ਹ ਗਿਆ ਹੋਇਆ ਸੀ। ਉਸਤਾਦ ਜੀ ਦਾ ਸਾਰਾ ਪਰਿਵਾਰ ਵੀ ਫੁੱਲਿਆ ਨਾ ਸਮਾਵੇ। ਮੁਹੱਲੇ ਦੇ ਲੋਕੀ ਹਰਭਜਨ ਮਾਨ ਨਾਲ ਫੋਟੋਆਂ ਖਿਚਵਾਉਣ, ਆਟੋ ਗ੍ਰਾਫ ਲੈਣ ਤੇ ਗੱਲਾਂ ਮਾਰਨ ਵਿੱਚ ਰੁੱਝ ਗਏ। ਗਰਮੀ ਵੀ ਵਾਹਵਾ ਸੀ ਪਰ ਮਾਨ ਬਿਲਕੁਲ ਠੰਢਾ ਸੀ। ਏਨਾ ਠੰਢਾ ਅਤੇ ਸ਼ਾਂਤ ਕਿ ਜਿੰਨਾ ਕੋਈ ਕਿਸੇ ਪਵਿੱਤਰ ਅਸਥਾਨ ਉੱਤੇ ਜਾ ਕੇ ਹੋ ਜਾਂਦਾ ਹੈ। ਉਸ ਬੜੇ ਪ੍ਰੇਮ ਅਤੇ ਸ਼ਰਧਾ-ਭਾਵ ਨਾਲ ਉਸਤਾਦ ਜੀ ਦੀ ਸਮਾਧੀ ਅਤੇ ਬੁੱਤ ਅੱਗੇ ਆਪਣਾ ਸੀਸ ਝੁਕਾਇਆ। ਹਰੇ ਰੰਗ ਦੀ ਚਾਦਰ ਚੜ੍ਹਾਈ ਤੇ ਦੀਵਾ ਜਗਾਇਆ। ਜੱਸੋਵਾਲ ਨੇ ਆਖਿਆ, "ਕਾਕਾ ਹਰਭਜਨ ਤੇਰੀ ਏਹ ਫੇਰੀ ਤਦੇ ਈ ਸਫਲ ਹੋਊਗੀ, ਜੇ ਤੂੰ ਏਥੇ ਖਲੋਕੇ ਕੋਈ ਗੀਤ ਸੁਣਾਵੇਂਗਾ।"

ਜੱਸੋਵਾਲ ਦੀ ਸੁਣਦਿਆਂ ਲੋਕ ਚਾਈਂ-ਚਾਈਂ ਰੌਲੀ ਪਾਉਣ ਲੱਗੇ, "ਮਾਨ ਸਾਹਬ ਮਿਰਜ਼ਾ ਗਾਓ।" ਹਰਭਜਨ ਨੇ ਗਾਇਆ, "ਸਾਹਿਬਾਂ ਪਤਾ ਹੁੰਦਾ ਜੇ ਤੈਂ ਇੰਝ ਕਰਨੀਂ ਨੀ ਮੈਂ ਲਿਔਂਦਾ ਨਾਲ ਭਰਾਵਾਂ ਨੂੰ।" ਸਰੋਤੇ ਅਸ਼-ਅਸ਼ ਕਰ ਉਠੇ। ਕੋਧਾਂ-ਕੋਠਿਆਂ ਉੱਪਰ ਵੀ ਲੋਕ ਸਮੇਤ ਪਰਿਵਾਰਾਂ ਖਲੋਤੇ ਹੋਏ ਇਹ ਸਾਰਾ ਨਜ਼ਾਰਾ ਤੱਕ ਰਹੇ ਸਨ। ਉਸਤਾਦ ਜੀ ਦੇ ਬੇਟੇ ਨੇ ਖੁਸ਼ੀ ਵਿੱਚ ਅੱਖਾਂ ਭਰੀਆਂ ਤੇ ਆਖਿਆ, "ਮਾਨ ਸਾਹਿਬ, ਏਸ ਥਾਂ 'ਤੇ ਬੜੇ-ਬੜੇ ਵੱਡੇ ਲੋਕ ਸਮੇਂ ਸਮੇਂ ਸਿਰ ਆਏ ਨੇ, ਨੁਸਰਤ ਸਾਹਬ ਵੀ ਤੁਰਦੇ-ਫਿਰਦੇ ਆਏ। ਹੰਸ ਵੀ ਆਇਆ। ਕਿਸ-ਕਿਸ ਦਾ ਨਾਮ ਲਵਾਂ! ਪਰ ਜੋ ਚਾਅ ਤੇ ਖੁਸ਼ੀ ਜਵਾਹਰ ਕੈਂਪ ਦੇ ਵਾਸੀਆਂ ਨੂੰ ਅੱਜ ਤੁਹਾਡੇ ਆਣ ਨਾਲ ਮਿਲੀ ਏ, ਏਹ ਪਹਿਲਾਂ ਕਦੀ ਨਹੀਂ ਸੀ ਮਿਲੀ। ਅਸੀਂ ਸਭ ਕੁਝ ਅੱਖੀਂ ਦੇਖ ਰਹੇ ਤੇ ਦਿਲੋਂ ਮਹਿਸੂਸ ਕਰ ਰਹੇ ਆਂ।"

ਉਸਤਾਦ ਯਮਲੇ ਦੇ ਡੇਰੇ ਦੇ ਲੋਕਾਂ ਵਲੋਂ ਏਨਾ ਡੂੰਘਾ ਸਨੇਹ ਤੇ ਮੋਹ ਲੈ ਕੇ ਹਰਭਜਨ ਮਾਨ ਹੋਰ ਵੀ ਪ੍ਰਸੰਨ ਹੋ ਗਿਆ। ਉਸਨੇ ਬਣਦੀ-ਸਰਦੀ ਮਾਇਆ ਵੀ ਡੇਰੇ ਦੀ ਯਾਦਗਾਰ ਉਸਾਰਨ ਵਾਸਤੇ ਭੇਟਾ ਕੀਤੀ ਅਤੇ ਅੱਗੋਂ ਵਾਸਤੇ ਹਰ ਸਮੇਂ ਸਹਿਯੋਗ ਦੇਣ ਦਾ ਵਾਅਦਾ ਵੀ ਕੀਤਾ। ਜਦੋਂ ਵਾਪਸ ਆਉਣ ਲੱਗੇ ਸਾਂ, ਤਾਂ ਪੈਸੇ ਪੱਖੋਂ ਗਰੀਬ ਪ੍ਰੰਤੂ ਦਿਲਾਂ ਦੇ ਅਮੀਰ ਲੋਕਾਂ ਦੇ ਨਿਕੇ-ਨਿਕੇ ਘਰਾਂ ਨੂੰ ਤੱਕਦਿਆਂ ਮਾਨ ਦੀਆਂ ਅੱਖਾਂ ਵਿੱਚ ਹੰਝੂ ਟਪਕਣ ਲੱਗੇ। ਉਸ ਆਖਿਆ, "ਉਸਤਾਦ ਜੀ ਮਹਾਨ ਸਨ। ਉਹੀ ਸਨ ਅਸਲੀ ਫ਼ਕੀਰ ਤੇ ਉਹਨਾਂ ਦੀ ਦਰਵੇਸ਼ੀ ਸ਼ਖਸੀਅਤ ਹਮੇਸ਼ਾ ਲਈ ਅਮਰ ਹੈ। ਧੰਨ ਸੀ ਉਹ ਫਕੀਰ ਬੰਦਾ ਜਿਸਨੇ ਸਾਰੀ ਉਮਰ ਆਪਣੇ ਲੋਕਾਂ ਦਾ ਪੱਲੂ ਨਹੀਂ ਛੱਡਿਆ। ਮੈਂ ਐਸੇ ਲੋਕਾਂ ਤੋਂ ਬਲਿਹਾਰੇ ਜਾਵਾਂ। ਮੈਨੂੰ ਏਸ ਡੇਰੇ ਵਿਚ ਆਣ ਕੇ ਤੇ ਇਥੋਂ ਦੇ ਪਿਆਰੇ-ਸਤਿਕਾਰੇ ਮੋਹਵੰਤੇ ਲੋਕਾਂ ਨੂੰ ਮਿਲਕੇ ਇਉਂ ਲੱਗਿਆ ਹੈ ਕਿ ਜਿਵੇਂ ਮੈਂ ਕਿਸੇ ਮੰਦਰ ਜਾਂ ਗੁਰਦੁਵਾਰੇ ਆਣ ਪੁੱਜਿਆ ਹੋਵਾਂ! ਨਿੰਦਰ ਵੀਰੇ, ਤੂੰ ਤਾਂ ਆਪ ਭਾਗਸ਼ਾਲੀ ਹੋ ਗਿਆ........ ਉਸਤਾਦ ਜੀ ਦਾ ਸ਼ਾਗਿਰਦ ਬਣ ਕੇ...........!"

ਜੱਸੋਵਾਲ ਨੇ ਗੱਲ ਮੋੜੀ ਆਖਿਆ, "ਕਾਕਾ ਹਰਭਜਨ ਮਾਨ, ਦੇਖ ਲੈ, ਏਹਨਾਂ ਲੋਕਾਂ ਦੀ ਮਹਾਨਤਾ। ਮਜ਼ਦੂਰੀ ਕਰਦੇ ਐ, ਡੰਗ ਟਪਾਉਂਦੇ ਐ। ਔਖ ਨਾਲ ਰਹਿੰਦੇ ਐ। ਸੌਣ-ਬਹਿਣ ਲਈ ਥਾਂ ਨਹੀਂ। ਰਾਤ ਨੂੰ ਗਲੀ ਵਿੱਚ ਮੰਜੀਆਂ ਡਾਹ ਲੈਂਦੇ ਐ। ਤੇ ਸਵੇਰ ਹੁੰਦੀ ਨੂੰ ਚੁੱਕ ਲੈਂਦੇ ਐ। ਇਨ੍ਹਾਂ ਲੋਕਾਂ ਵਿੱਚ ਵਿਚਾਰਾ ਉਸਤਾਦ ਯਮਲਾ ਜੱਟ ਇਸੇ ਤਰ੍ਹਾਂ ਦਾ ਬਣਕੇ ਰਿਹਾ। ਉਹਨੇ ਲੋਕਾਂ ਦੀ ਸੱਚੀ ਤੇ ਦਿਲੋਂ ਸੇਵਾ ਕੀਤੀ ਤੇ ਸ਼ੋਭਾ ਖੱਟੀ।" ਜੱਸੋਵਾਲ ਇਹ ਕਹਿ ਕੇ ਚੁੱਪ ਹੋ ਗਿਆ। ਹਰਭਜਨ ਮਾਨ ਉਸਤਾਦ ਯਮਲਾ ਜੀ ਦਾ ਗੀਤ ਗਾਉਣ ਲੱਗ ਪਿਆ-

ਜੰਗਲ ਦੇ ਵਿੱਚ ਖੂਹਾ ਲੁਆ ਦੇ
ਉਤੇ ਪੁਆ ਕੇ ਡੋਲ
ਸਖੀਆ ਨਾਮ ਸਾਂਈਂ ਦਾ ਬੋਲ.........

ਅਸੀਂ ਸੁਣਦੇ ਆਨੰਦ ਲੈ ਰਹੇ ਸਾਂ। ਕਾਰ ਆਪਣੇ ਰਸਤੇ ਉਤੇ ਦੌੜਦੀ ਜਾ ਰਹੀ ਸੀ।

*ਪਿੰਡ-ਡਾਕ ਘੁਗਿਆਣਾ (ਫਰੀਦਕੋਟ)*
*01639-28077*

## 'ਪਰਦੇਸੀ ਪੰਜਾਬ' ਤੇ ਗੋਸ਼ਟੀ

ਪਿਛਲੇ ਦਿਨੀਂ ਪੰਜਾਬੀ ਕਹਾਣੀ ਦੇ ਧਰੂ-ਤਾਰੇ ਡਾ. ਵਰਿਆਮ ਸਿੰਘ ਸੰਧੂ ਦੀ ਯਾਤਰਾ ਪੁਸਤਕ 'ਪਰਦੇਸੀ ਪੰਜਾਬ' ਉਪਰ ਪੰਜਾਬੀ ਭਵਨ ਲੁਧਿਆਣਾ ਵਿਖੇ ਇਕ ਭਾਵ-ਪੂਰਤ ਗੋਸ਼ਟੀ ਕਰਵਾਈ ਗਈ। ਪੁਸਤਕ ਬਾਰੇ ਦੋ ਪਰਚੇ ਪੜ੍ਹ ਗਏ। ਪਹਿਲਾ ਪਰਚਾ ਪੰਜਾਬੀ ਦੇ ਉਭਰ ਰਹੇ ਕਹਾਣੀਕਾਰ ਪ੍ਰੋ. ਬਲਵਿੰਦਰ ਸਿੰਘ ਗਰੇਵਾਲ ਦਾ ਸੀ ਅਤੇ ਦੂਜਾ ਪਰਚਾ ਚਰਚਿਤ ਅਲੋਚਕ ਡਾ. ਗੁਰਇਕਬਾਲ ਸਿੰਘ ਦਾ ਸੀ। ਗਰੇਵਾਲ ਨੇ ਆਪਣੇ ਪਰਚੇ ਵਿਚ ਇਸ ਪੁਸਤਕ ਦੇ ਪਰਵਾਸ ਅਤੇ ਪਰਵਾਸੀ ਜੀਵਨ ਦੇ ਸੰਦਰਭਾਂ ਨੂੰ ਡਾ. ਸੰਧੂ ਵਲੋਂ ਬਖ਼ੂਬੀ ਪੇਸ਼ ਕਰਨ ਦੀ ਗੱਲ ਕੀਤੀ। ਉਸ ਅਨੁਸਾਰ ਇਹ ਯਾਤਰਾ ਪੁਸਤਕ ਲੀਹ ਨਾਲੋਂ ਹਟਵੀਂ ਵੀ ਹੈ ਅਤੇ ਵਿਲੱਖਣ ਵੀ। ਅਜਿਹੀਆਂ ਮਹੱਤਵਪੂਰਨ ਰਚਨਾਵਾਂ ਨਵੇਂ ਰਾਹ ਸਿਰਜਦੀਆਂ ਹਨ। ਡਾ. ਗੁਰਇਕਬਾਲ ਨੇ ਸਫ਼ਰਨਾਮਾ ਇਤਿਹਾਸ ਵਿਚ ਇਸ ਯਾਤਰਾ ਪੁਸਤਕ ਦੇ ਵਡਮੁੱਲੇ ਮਹੱਤਵ ਦਾ ਜ਼ਿਕਰ ਕਰਦਿਆਂ ਕਿਹਾ ਕਿ ਵਰਿਆਮ ਸੰਧੂ ਕਿਉਂ ਜੋ ਇਕ ਬਹੁਪੱਖੀ ਪ੍ਰਤਿਭਾ ਦਾ ਮਾਲਕ ਹੈ, ਇਸ ਕਰਕੇ ਉਸ ਵਲੋਂ ਸਿਰਜੇ ਇਸ ਯਾਤਰਾ ਪ੍ਰਸੰਗ ਦਾ ਮਹੱਤਵ ਹੋਰ ਵੀ ਵਧੇਰੇ ਹੋ ਜਾਂਦਾ ਹੈ। ਗੁਰਇਕਬਾਲ ਦਾ ਕਹਿਣਾ ਸੀ ਕਿ ਭਾਂਵੇਂ ਯਾਤਰਾ ਪੁਸਤਕ ਦੀ ਪਰੰਪਰਾ ਅਨੁਸਾਰ ਇਸ ਵਿਚ ਭੂਗੋਲਿਕ, ਸਮਾਜਿਕ ਵੇਰਵੇ ਘੱਟ ਹਨ, ਪਰ ਅਸਲ ਵਿਚ ਡਾ. ਸੰਧੂ ਸਾਮਣੇ ਮੁੱਦਾ ਪਰਦੇਸੀ ਰਹਿੰਦੇ ਪੰਜਾਬੀਆਂ ਵਲੋਂ ਆਪਣੇ ਦਿਲ ਵਿਚ ਅਤੇ ਬਿਗਾਨੀ ਧਰਤੀ ਤੇ ਸਿਰਜੇ ਪੰਜਾਬ ਨੂੰ ਉਘਾੜਨਾ ਸੀ। ਇਸ ਯਾਤਰਾ ਪੁਸਤਕ ਵਿੱਚ ਉਸ ਪੰਜਾਬ ਦੀ ਕੇਵਲ ਤਸਵੀਰ ਹੀ ਨਹੀਂ ਉਭਰਦੀ ਸਗੋਂ ਇਕ ਜਿਉਂਦਾ ਜਾਗਦਾ, ਲੜਦਾ-ਝਗੜਦਾ, ਰੁਸਦਾ, ਹੱਸਦਾ ਪੰਜਾਬ ਨਜ਼ਰ ਆਉਂਦਾ ਹੈ। ਇਹ ਵਰਿਆਮ ਦੀ ਵਡਿਆਈ ਹੀ ਹੈ ਕਿ ਉਸ ਨੇ ਕਹਾਣੀ ਵਿਚ ਮੱਲਾਂ ਮਾਰਨ ਤੋਂ ਬਾਅਦ ਪੰਜਾਬੀ ਵਾਰਤਕ ਵਿਚ ਵੀ ਆਪਣਾ ਸਨਮਾਨਯੋਗ ਸਥਾਨ ਬਣਾ ਲਿਆ ਹੈ।

ਬਹਿਸ ਦੀ ਸ਼ੁਰੂਆਤ ਕਰਦਿਆਂ ਪ੍ਰਸਿੱਧ ਆਲੋਚਕ ਅਤੇ ਕਾਲਮ ਨਵੀਸ ਪ੍ਰੋ. ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਭਾਵੇਂ ਵਰਿਆਮ ਸੰਧੂ ਦੀ ਇਹ ਯਾਤਰਾ ਪੁਸਤਕ ਸਾਡੇ ਰਵਾਇਤੀ ਸਫ਼ਰਨਾਮਿਆ ਦੀਆਂ ਵਲਗਣਾਂ ਨਹੀਂ ਕਬੂਲਦੀ ਪਰ ਇਸ ਦੀ ਇਕ ਆਪਣੀ ਪਛਾਣ ਹੈ। ਇਹ ਪਛਾਣ ਵਰਿਆਮ ਸੰਧੂ ਦੀ ਵਿਲੱਖਣ ਸ਼ੈਲੀ ਕਰਕੇ ਬਣਦੀ ਹੈ। ਪ੍ਰਸਿੱਧ ਸ਼ਾਇਰ ਪ੍ਰੋ. ਗੁਰਭਜਨ ਗਿੱਲ ਦਾ ਕਹਿਣਾ ਸੀ ਕਿ ਵਰਿਆਮ ਨੂੰ ਵਾਰਤਕ ਨਾਲੋਂ ਕਹਾਣੀ ਉਪਰ ਹੀ ਆਪਣਾ ਧਿਆਨ ਕੇਂਦਰਤ ਕਰਨਾ ਚਾਹੀਦਾ ਹੈ। ਬਹਿਸ ਵਿਚ ਹਿੱਸਾ ਲੈਂਦਿਆਂ ਡਾ. ਬਲਦੇਵ ਧਾਲੀਵਾਲ, ਜਗਦੀਸ਼ ਸਿੰਘ ਵਰਿਆਮ, ਜਗੀਰ ਕਾਹਲੋਂ, ਹਰਜਿੰਦਰ ਅਟਵਾਲ ਨੇ ਇਸ ਯਾਤਰਾ ਪੁਸਤਕ ਵਿਚਲੇ ਉਨ੍ਹਾਂ ਗੰਭੀਰ ਅਤੇ ਮਹੱਤਵਪੂਰਨ ਤੱਥਾਂ ਨੂੰ ਉਜਾਗਰ ਕੀਤਾ, ਜੋ ਇਸ ਯਾਤਰਾ ਪੁਸਤਕ ਦਾ ਹਾਸਲ ਬਣਦੇ ਹਨ, ਇਨ੍ਹਾਂ ਅਨੁਸਾਰ ਪਰੰਪਰਾ ਤੋਂ ਹਟਵੀਂ ਅਜਿਹੀ ਯਾਤਰਾ ਪੁਸਤਕ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ ਜਦ ਉਹ ਨਵੀਆਂ ਲੀਹਾਂ ਸਿਰਜਦੀ ਹੋਵੇ।

ਵਰਿਆਮ ਸੰਧੂ ਨੇ ਆਪਣੇ ਵਿਲੱਖਣ ਅੰਦਾਜ਼ ਵਿਚ ਪਰਚਿਆਂ ਤੇ ਹੋਈ ਬਹਿਸ ਅਤੇ ਬਹਿਸ ਵਿਚੋਂ ਉਭਰੇ ਮਹੱਤਵਪੂਰਨ ਮੁੱਦਿਆਂ ਨੂੰ ਸਮੇਟਦੇ ਹੋਏ ਕਿਹਾ ਕਿ ਮੈਂ ਜਿਸ ਮਕਸਦ ਨੂੰ ਲੈ ਕੇ ਇਸ ਪੁਸਤਕ ਦੀ ਸਿਰਜਣਾ ਕੀਤੀ ਹੈ, ਉਸ ਵਿਚ ਮੇਰੇ ਅਨੁਸਾਰ ਵੀ ਅਤੇ ਤੁਹਾਡੇ (ਆਲੋਚਕ-ਬਹਿਸ ਕਰਤਾ) ਅਨੁਸਾਰ ਵੀ ਸਫ਼ਲਤਾ ਮਿਲੀ ਹੈ। ਜਿਵੇਂ ਕਿ ਬਹਿਸ ਨੂੰ ਸਮੇਟਦੇ ਹੋਏ ਡਾ. ਰਜਨੀਸ਼ ਬਹਾਦਰ ਸਿੰਘ ਨੇ ਕਿਹਾ ਹੈ ਕਿ ਇਸ ਪੁਸਤਕ ਵਿਚ ਪਰੰਪਰਾ ਅਤੇ ਆਧੁਨਿਕਤਾ ਦਾ ਸੁਮੇਲ ਹੋਇਆ ਮਿਲਦਾ ਹੈ। ਪਰੰਪਰਾ ਵਿਚਲੇ ਸਾਹਿਤ ਨਿਯਮਾਂ ਤੋਂ ਸਮਰਥਾਵਾਨ ਲੇਖਕ ਥੋੜ੍ਹੀ ਉਰ੍ਹਾਂ ਪਰ੍ਹਾਂ ਹੋਣ ਦੀ ਗੁੰਜਾਇਸ਼ ਹਮੇਸ਼ਾ ਰੱਖਦਾ ਆਇਆ ਹੈ। ਸੋ ਮੇਰਾ ਯਤਨ ਇਹ ਸੀ ਕਿ ਪਰਦੇਸੀਂ ਰਹਿੰਦੇ ਪੰਜਾਬੀਆਂ ਵਲੋਂ ਪਰਦੇਸ ਵਿਚ ਸਿਰਜੇ ਪੰਜਾਬ ਦਾ ਜ਼ਿਕਰ ਕਰਾਂ ਅਤੇ ਉਨ੍ਹਾਂ ਦੀ ਜੀਵਨ ਜਾਂਚ ਨੂੰ ਪੇਸ਼ ਕਰਨ ਦਾ ਉਪਰਾਲਾ ਕਰਾਂ।

ਪ੍ਰਧਾਨਗੀ ਭਾਸ਼ਨ ਵਿਚ ਯੁਗ ਸ਼ਾਇਰ ਡਾ. ਜਗਤਾਰ ਅਤੇ ਸੁਰਜੀਤ ਪਾਤਰ ਨੇ ਇਕ ਵਧੀਆ ਕਹਾਣੀਕਾਰ ਵਲੋਂ ਲਿਖੀ ਗਈ ਵਧੀਆ ਵਾਰਤਕ, ਯਾਤਰਾ ਪੁਸਤਕ 'ਪਰਦੇਸੀ ਪੰਜਾਬ' ਦਾ ਸੁਆਗਤ ਕਰਦਿਆਂ ਇਸ ਨੂੰ ਪਰਵਾਸ ਅਤੇ ਪਰਵਾਸੀ ਜੀਵਨ ਦੇ ਇਤਿਹਾਸ ਵਿਚ ਇਕ ਸ਼ਲਾਘਾਯੋਗ ਪ੍ਰਾਪਤੀ ਦੱਸਿਆ। ਉਨ੍ਹਾਂ ਅਨੁਸਾਰ ਅਜਿਹੀ ਪੁਸਤਕ ਪਾਠਕਾਂ ਨੂੰ ਪਰਵਾਸ ਅਤੇ ਪਰਵਾਸੀਆਂ ਦੀਆਂ ਸਮੱਸਿਆਵਾਂ ਅਤੇ ਪ੍ਰਾਪਤੀਆਂ ਦਾ ਸਹੀ ਅਕਸ ਪੇਸ਼ ਕਰ ਸਕਦੀ ਹੈ। ਸੋ ਵਰਿਆਮ ਦੀ ਇਸ ਪ੍ਰਾਪਤੀ ਤੇ ਪੰਜਾਬੀ ਸਾਹਿਤ ਜਗਤ ਨੂੰ ਮਾਣ ਹੈ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਡਾ. ਸੁਰਜੀਤ ਸਿੰਘ (ਮੁਕਤਸਰ) ਨੇ ਬਾਖ਼ੂਬੀ ਨਿਭਾਈ।

*—ਡਾ. ਹਰਜਿੰਦਰ ਸਿੰਘ ਅਟਵਾਲ*

## ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਰਵਿੰਦਰ ਰਵੀ ਨਾਲ ਰੂ-ਬ-ਰੂ

ਕੈਨੇਡਾ ਵਿਚ ਵਸਦੇ ਬ੍ਰਹਿਮੰਡੀ ਚੇਤਨਾ ਦੇ ਧਾਰਨੀ ਪੰਜਾਬੀ ਸਾਹਿਤਕਾਰ ਰਵਿੰਦਰ ਰਵੀ ਨੂੰ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ੨੭ ਜੁਲਾਈ ਦੀ ਸ਼ਾਮ ਨੂੰ ਦੇਸ਼ ਭਗਤ ਯਾਦਗਾਰ ਹਾਲ, ਜਲੰਧਰ ਵਿਖੇ ਪਾਠਕਾਂ ਦੇ ਰੂ-ਬ-ਰੂ ਕੀਤਾ ਗਿਆ। ਇਸ ਸਮਾਰੋਹ ਦੀ ਪ੍ਰਧਾਨਗੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਉਪਕੁਲਪਤੀ ਡਾ. ਜੋਗਿੰਦਰ ਸਿੰਘ ਪੁਆਰ, ਪ੍ਰੋ. ਪਿਆਰਾ ਸਿੰਘ ਭੋਗਲ, ਰਵਿੰਦਰ ਰਵੀ, ਅਜਾਇਬ ਕਮਲ ਅਤੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਨੇ ਕੀਤੀ।

ਰਵੀ ਹੁਰਾਂ ਦਾ ਸੁਆਗਤ ਕਰਦੇ ਹੋਏ ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਰਵੀ ਵਿਚ ਸ਼ੁਰੂ ਤੋਂ ਹੀ ਸੋਚਣ ਤੇ ਮਹਿਸੂਸਣ ਦੀ ਇਕ ਚਿਣਗ ਹੈ। ਇਸੇ ਕਰਕੇ ਹੀ ਉਸ ਨੇ ਵਿਦੇਸ਼ ਵਿਚ ਖੁਸ਼ਹਾਲੀ ਹਾਸਲ ਕਰਕੇ ਵੀ ਲਗਾਤਾਰ ਲਿਖਣਾ ਜਾਰੀ ਰੱਖਿਆ ਹੈ ਜਦੋਂਕਿ ਵਿਦੇਸ਼ ਵਿਚ ਬੈਠੇ ਬਹੁਤ ਸਾਰੇ ਪੰਜਾਬੀ ਲੇਖਕ ਨਿੱਜੀ ਖੁਸ਼ਹਾਲੀ ਹਾਸਲ ਕਰਕੇ ਲਿਖਣੋਂ ਹੀ ਹਟ ਗਏ ਨੇ। ਰਵੀ ਬੜੀ ਬੇਚੈਨ ਰੂਹ ਹੈ, ਤਕੜਾ ਸ਼ਿਲਪੀ ਹੈ ਤੇ ਵਿਸ਼ਵ ਚੇਤਨਾ ਦਾ ਧਾਰਨੀ ਹੈ।

ਰਵੀ ਨੇ ਆਪਣੇ ਪਿਛੋਕੜ ਬਾਰੇ ਦੱਸਦੇ ਹੋਏ ਇਹ ਜਾਣਕਾਰੀ ਦਿੱਤੀ ਕਿ ਪੰਜਾਬ ਦੇ ਤਤਕਾਲੀਨ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਨੇ ਆਪਣੇ ਰਾਜ ਦੇ ਸ਼ੁਰੂ ਦੇ ਸਾਲਾਂ ਵਿਚ ਪੰਜਾਬ ਦੇ ਪੜ੍ਹੇ ਲਿਖੇ ਨੌਜੁਆਨਾਂ ਨੂੰ ਗ੍ਰਾਮ ਸੇਵਕਾਂ, ਪੰਚਾਇਤ ਸਕੱਤਰਾਂ ਤੇ ਜੇ.ਬੀ.ਟੀ. ਟੀਚਰਾਂ ਦੀਆਂ ਨੌਕਰੀਆਂ ਦਿੱਤੀਆਂ। ਜਿਸ ਤਹਿਤ ਉਹ ਵੀ ੧੪ ਮਈ ੧੯੫੭ ਨੂੰ ਜੇ.ਬੀ.ਟੀ. ਅਧਿਆਪਕ ਬਣੇ। ਉਹ ਜਗਤਪੁਰ, ਤਲਵਣ ਅਤੇ ਜਲੰਧਰ ਵਿਖੇ ਅਧਿਆਪਕ ਰਹੇ। ਉਹ ਜਲੰਧਰ ਦੇ ਕਾਫ਼ੀ ਹਾਊਸ ਦੇ ਸਾਹਿਤਕ ਮਾਹੌਲ ਨਾਲ ਜੁੜ ਗਏ ਤੇ ੧੯੬੬-੬੭ ਵਿਚ ਪਹਿਲਾ ਕਾਵਿ-ਸਮੂਹ 'ਮੌਨ ਹਾਦਸੇ' ਛਪਵਾਇਆ। "ਜੀਊ ਕੇ ਲਿਖਣਾ ਹੀ ਸਾਹਿਤ ਹੈ" ਉਨ੍ਹਾਂ ਦਾ ਨਿਸ਼ਾਨਾ ਸੀ। ਉਸ ਸਮੇਂ ਮਾਰਕਸਵਾਦ ਦਾ ਪ੍ਰਭਾਵ ਹੋਣ ਕਰਕੇ ਇਕੋ ਕਿਸਮ ਦੀ ਕਵਿਤਾ ਲਿਖੀ ਜਾ ਰਹੀ ਸੀ, ਜਿਸ ਕਾਰਨ ਕਵਿਤਾ ਵਿਚ ਜਮੂਦ ਆ ਗਿਆ ਸੀ। ਰਵੀ ਨੇ ਇਨਫਰਾਦੀਅਤ ਨੂੰ ਮੁੱਖ ਸੁਰ ਬਣਾਇਆ। ਇਸ ਸੁਰ ਵਿਚ ਅਜਾਇਬ ਕਮਲ ਅਤੇ ਜਸਬੀਰ ਸਿੰਘ ਆਹਲੂਵਾਲੀਆ ਆਦਿ ਵੀ ਸ਼ਾਮਲ ਹੋ ਗਏ। ਸੰਤ ਸਿੰਘ ਸੇਖੋਂ ਨੇ ਇਸ ਦੌਰ ਨੂੰ ਉੱਤਰ ਪ੍ਰਗਤੀਵਾਦੀ ਦੌਰ ਕਿਹਾ; ਕਿਉਂਕਿ ਇਸ ਨਵੀਂ ਸੁਰ ਤੋਂ ਮੋਹਨ ਸਿੰਘ, ਹਰਿਭਜਨ ਸਿੰਘ, ਨੇਕੀ ਅਤੇ ਸ਼ਿਵ ਕੁਮਾਰ ਤੋਂ ਬਿਨਾ ਜੁਝਾਰਵਾਦੀ ਕਵੀ ਵੀ ਪ੍ਰਭਾਵਿਤ ਹੋਏ ਤੇ ਇਹ ਪ੍ਰਭਾਵ ਅਜੇ ਵੀ ਜਾਰੀ ਹੈ। ੧੯੬੭ ਵਿਚ ਕੀਨੀਆ ਪੁੱਜ ਕੇ ਪੇਂਡੂ ਇਲਾਕੇ ਵਿਚ ਸਕੂਲ ਵਿਚ ਅਧਿਆਪਕ ਰਹੇ। ਉਥੋਂ ਦੇ ਖੁਲ੍ਹੇ ਮਾਹੌਲ ਨੇ ਪ੍ਰਭਾਵਿਤ ਕੀਤਾ। ਵਿੱਥ ਤੇ ਖਲੋਣ ਦੀ ਥਾਂ ਜ਼ਿੰਦਗੀ ਦੇ ਸਮੁੰਦਰ ਵਿਚ ਛਾਲ ਮਾਰ ਦਿੱਤੀ। ਕਵਿਤਾ ਨਾਲ ਤਸੱਲੀ ਨਾ ਹੋਣ ਕਰਕੇ ਕਾਵਿ-ਨਾਟਕ ਦੀ ਵਿਧਾ ਚੁਣੀ ਤੇ 'ਬੀਮਾਰ ਸਦੀ' ਕਾਵਿ ਨਾਟਕ ਲਿਖਿਆ। ਹੁਣ ਤੱਕ ੧੫ ਕਾਵਿ ਸੰਗ੍ਰਹਿ, ੮ ਕਹਾਣੀ ਸੰਗ੍ਰਹਿ, ੯ ਕਾਵਿ ਨਾਟਕ ਅਤੇ ਇਕ ਸਫ਼ਰਨਾਮਾ 'ਸਿਮਰਤੀਆਂ ਦੇ ਦੇਸ਼' ਲਿਖਿਆ ਹੈ। ਰਵੀ ਦਾ ਕਹਿਣਾ ਹੈ ਕਿ ਪੰਜਾਬੀ ਕਵਿਤਾ ਕਹਾਣੀ ਤੇ ਨਾਟਕ ਤਾਂ ਵਿਸ਼ਵ ਪੱਧਰ ਦੇ ਹਨ, ਪਰ ਆਲੋਚਨਾ ਦੀ ਕੋਈ ਮੌਲਿਕ ਪੁਸਤਕ ਪ੍ਰਾਪਤ ਨਹੀਂ ਹੈ, ਕੇਵਲ ਅਨੁਵਾਦ ਹੀ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਉਦਰੇਵਾਂ ਭਾਵੇਂ ਇਕ ਵਿਆਪਕ ਸੱਚ ਹੈ ਪਰ ਪ੍ਰਵਾਸੀ ਲੇਖਕ ਨਿਰੋਲ ਉਦਰੇਵੇਂ ਅਤੇ ਨਸਲੀ ਵਿਤਕਰੇ ਦੇ ਲੇਖਕ ਨਹੀਂ ਹਨ।

ਪ੍ਰਸ਼ਨ-ਉੱਤਰ ਦੌਰ ਵਿਚ ਹਰਵਿੰਦਰ ਭੰਡਾਲ, ਡਾ. ਜਸਪਾਲ ਸਿੰਘ ਨਕੋਦਰ, ਸੁਰਿੰਦਰ ਗਿੱਲ, ਕੰਵਰ ਇਮਤਿਆਜ਼, ਪ੍ਰਦੀਪ ਥਿੰਦ ਤੇ ਮਾਸਟਰ ਜੋਗਿੰਦਰ ਸਿੰਘ ਨੇ ਵੱਖ-ਵੱਖ ਪਹਿਲੂਆਂ ਤੇ ਸੁਆਲ ਕੀਤੇ, ਜਿਨ੍ਹਾਂ ਦਾ ਉੱਤਰ ਰਵੀ ਨੇ ਬਾਖੂਬੀ ਦਿੱਤਾ। ਪ੍ਰਧਾਨਗੀ ਮੰਡਲ 'ਚੋਂ ਅਜਾਇਬ ਕਮਲ ਨੇ ਪ੍ਰਯੋਗਸ਼ੀਲ ਲਹਿਰ ਦੀਆਂ ਪ੍ਰਾਪਤੀਆਂ ਦਾ ਜ਼ਿਕਰ ਕੀਤਾ। ਡਾ. ਜੋਗਿੰਦਰ ਸਿੰਘ ਪੁਆਰ ਨੇ ਸਾਡੇ ਨਿੱਘਰ ਰਹੇ ਵਿਦਿਅਕ ਪ੍ਰਬੰਧ ਦਾ ਜ਼ਿਕਰ ਬੜੀ ਬੇਬਾਕੀ ਨਾਲ ਕੀਤਾ। ਉਨ੍ਹਾਂ ਦੁੱਖ ਪ੍ਰਗਟ ਕੀਤਾ ਕਿ ਪੰਜਾਬੀ ਵਿਦਿਆਰਥੀਆਂ ਨੂੰ ਤਾਂ ਪੜ੍ਹਨਾ ਲਿਖਣਾ ਹੀ ਨਹੀਂ ਆਉਂਦਾ, ਉਹ ਸਾਹਿਤ ਦਾ ਅਨੰਦ ਕੀ ਮਾਣ ਸਕਣਗੇ। ਜਗਦੀਸ਼ ਸਿੰਘ ਵਰਿਆਮ ਹੁਰਾਂ ਆਪਣੇ ਵਿਲੱਖਣ ਅੰਦਾਜ਼ ਵਿਚ ਆਏ ਸਭਨਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਡਾ. ਉਮਿੰਦਰ ਜੌਹਲ ਨੇ ਨਿਭਾਈ।

ਰਵੀ ਹੁਰਾਂ ਨੂੰ ਸੁਣਨ ਲਈ ਪ੍ਰੋ. ਵਰਿਆਮ ਸਿੰਘ ਸੰਧੂ, ਡਾ. ਡੀ.ਬੀ.ਰਾਏ, ਸਤਨਾਮ ਚਾਨਾ, ਪ੍ਰੋ. ਗੁਰਬਖਸ਼ ਭੰਡਾਲ, ਪ੍ਰੋ. ਕੁਲਵੰਤ ਔਜਲਾ, ਬਾਬਾ ਭਗਤ ਸਿੰਘ ਬਿਲਗਾ, ਬਾਬਾ ਗੁਰਬਖਸ਼ ਸਿੰਘ ਬੰਨੋਆਣਾ, ਅਮੋਲਕ ਸਿੰਘ, ਗੁਰਮੀਤ ਸਿੰਘ ਢੱਡਾ, ਤੇਜ ਪ੍ਰਤਾਪ ਵਰਮਾ, ਚੂਹੜ ਸਿੰਘ, ਆਰ.ਕੇ.ਪੁਰੀ, ਪ੍ਰੋ. ਸੁਰਜੀਤ ਜੱਜ, ਚਮਨ ਲਾਲ ਲੱਕੀ, ਅਵਤਾਰ ਸਿੰਘ, ਪ੍ਰੋ. ਹਰਜਿੰਦਰ ਅਟਵਾਲ, ਡਾ. ਵੇਦ ਅਗਨੀਹੋਤਰੀ, ਡਾ. ਸੁਖਪਾਲ ਥਿੰਦ, ਚੈਨ ਸਿੰਘ ਚੈਨ, ਹਰਬੰਸ ਸਿੰਘ ਗੁਜਰਾਲ, ਰਜਿੰਦਰ ਬਿਮਲ, ਤਸਕੀਨ, ਅਵਤਾਰ ਜੌੜਾ, ਬਲਬੀਰ ਬਾਸੀ ਐਡਵੋਕੇਟ, ਜਸਵੀਰ ਸ਼ੀਰੀ, ਕੁਲਦੀਪ ਅਮਨ, ਪ੍ਰੋ. ਜੋਗਿੰਦਰ

ਬਾਵਰਾ, ਪ੍ਰੋ. ਜਗੀਰ ਕਾਹਲੋਂ, ਡਾ. ਰਜਨੀਸ਼ ਬਹਾਦਰ, ਕਾਮਰੇਡ ਜਗਜੀਤ ਸਿੰਘ ਅਨੰਦ, ਉਰਮਿਲਾ ਅਨੰਦ, ਡਾ. ਸ਼ੈਲੇਸ਼ ਅਤੇ ਰਘਬੀਰ ਸਿੰਘ ਛੀਨਾ ਵਿਸ਼ੇਸ਼ ਤੌਰ ਤੇ ਹਾਜ਼ਰ ਸਨ। *—ਪ੍ਰੋ. ਜਗੀਰ ਸਿੰਘ ਕਾਹਲੋਂ, ਸਪੋਰਟਸ ਕਾਲਜ, ਜਲੰਧਰ।*

## *ਨਾਮਧਾਰੀ ਧਰਮਸ਼ਾਲਾ ਬਸਤੀ ਭੂਰੇ ਖਾਂ ਜਲੰਧਰ ਵਿਚ ਜਨਮ ਅਸ਼ਟਮੀ ਮਨਾਈ*

੧੨ ਅਗਸਤ ਦਿਨ ਐਤਵਾਰ—ਨਾਮਧਾਰੀ ਧਰਮਸ਼ਾਲਾ ਬਸਤੀ ਭੂਰੇ ਖਾਂ ਜਲੰਧਰ ਵਿਚ ਸ੍ਰੀ ਕ੍ਰਿਸ਼ਨ ਜਨਮ-ਅਸ਼ਟਮੀ ਮਨਾਈ ਗਈ। ਹਰ ਰੋਜ਼ ਦੀ ਤਰ੍ਹਾਂ ਸਵੇਰੇ ਸਾਢੇ ਚਾਰ ਵਜੇ ਤੋਂ ਨਿਤਨੇਮ ਜਪ ਪ੍ਰਯੋਗ ਸੰਤ ਬਲਬੀਰ ਸਿੰਘ ਜੀ ਵਲੋਂ ਜਥੇ ਵਲੋਂ ਆਸਾ ਜੀ ਦੀ ਵਾਰ ਬੜੇ ਉਤਸ਼ਾਹ ਨਾਲ ਲਗਾਈ ਗਈ। ਆਸਾ ਜੀ ਦੀ ਵਾਰ ਤੋਂ ਬਾਅਦ ਡੇਰੇ ਦੇ ਮਹੰਤ ਜਥੇਦਾਰ ਗੁਰਦੀਪ ਸਿੰਘ ਜੀ ਫਜ਼ੂਪੁਰ ਵਾਲਿਆਂ ਨੇ ਕਥਾ ਕੀਤੀ। ਕਥਾ ਦਾ ਵਿਸ਼ਾ ਸੀ ਜਦੋਂ ਵੀ ਲੋਕਾਈ ਤੇ ਭੀੜ ਬਣਦੀ ਹੈ ਤਾਂ ਸਮੇਂ ਦਾ ਮਾਲਕ ਆਪ ਰਖਿਆ ਕਰਦਾ ਹੈ। ਸ੍ਰੀ ਕ੍ਰਿਸ਼ਨ ਜੀ ਵੇਲੇ ਜਦੋਂ ਦਰੋਪਦੀ ਤੇ ਭੀੜ ਬਣੀ ਤਾਂ ਸਮੇਂ ਦੇ ਮਾਲਕ ਨੇ ਆਪ ਸਹਾਇਤਾ ਕੀਤੀ ਤੇ ਦਰੋਪਦੀ ਦੀ ਲਾਜ ਬਚਾਈ। ਇਸ ਤਰ੍ਹਾਂ ਹੁਣ ਸਮੇਂ ਦੇ ਮਾਲਕ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਹਰ ਵੇਲੇ ਅੰਗ-ਸੰਗ ਸਹਾਈ ਹਨ। ਸਾਨੂੰ ਉਨ੍ਹਾਂ ਦਾ ਹੁਕਮ ਮੰਨਕੇ ਨਾਮ-ਸਿਮਰਨ ਕਰਨਾ ਚਾਹੀਦਾ ਹੈ। ਅੰਤ ਵਿਚ ਪ੍ਰਧਾਨ ਸੰਤ ਸੁਰਜੀਤ ਸਿੰਘ ਜੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕਰਦਿਆਂ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਦੇ ਹੁਕਮ ਮੰਨਣ ਤੇ ਜ਼ੋਰ ਦਿੰਦਿਆਂ ਇਕ ਵਾਰ ਫਿਰ ਇਕੱਠੇ ਬੈਠਕੇ ਨਾਮ ਸਿਮਰਨ ਕਰਨ ਤੇ ਜ਼ੋਰ ਦਿੱਤਾ। ਇਸ ਤੋਂ ਪਹਿਲਾਂ ੧੦ ਅਗਸਤ ਨੂੰ ਜਨਮ ਅਸ਼ਟਮੀ ਸਮੇਂ ਨਿਕਲੀ ਸ਼ੋਭਾ ਯਾਤਰਾ ਸਮੇਂ ਨਾਮਧਾਰੀ ਜਥਾ ਵੀ ਕੀਰਤਨ ਕਰਦਾ ਹੋਇਆ ਸ਼ਾਮਲ ਹੋਇਆ। *—ਕੁਲਵੰਤ ਸਿੰਘ ਨਾਮਧਾਰੀ*

## *ਸਾਹਿਤ ਸਭਾ ਫਰੀਦਕੋਟ ਦੀ ਮਾਸਿਕ ਬੈਠਕ*

ਪਿਛਲੇ ਦਿਨੀਂ ਸਾਹਿਤ ਸਭਾ ਫਰੀਦਕੋਟ ਦੀ ਮਾਸਿਕ ਬੈਠਕ ਗੁਰਚਰਨ ਸਿੰਘ ਗਿੱਲ ਦੀ ਪ੍ਰਧਾਨਗੀ ਹੇਠ ਗੌ. ਗਰਲਜ਼ ਸੀਨੀ. ਸੈਕੰ. ਸਕੂਲ ਫਰੀਦਕੋਟ ਵਿਖੇ ਹੋਈ। ਜਿਸ ਵਿਚ ਇਕ ਦਰਜਨ ਉਤਸ਼ਾਹੀ ਲੇਖਕਾਂ ਨੇ ਭਾਗ ਲਿਆ। ਇਕ ਸ਼ੋਕ ਮਤੇ ਰਾਹੀਂ ਪੱਤਰਕਾਰ ਬਲਜੀਤ ਸਿੰਘ ਬੱਲੀ ਅਤੇ ਸਾਹਿਤ ਸਭਾ ਦੇ ਸਾਬਕਾ ਸਰਪ੍ਰਸਤ ਸਵਰਗੀ ਗਿ. ਸੁਖਚੈਨ ਸਿੰਘ ਵਿਚਾਰਾ ਦੀ ਬੇਟੀ ਬੀਬੀ ਜਗਜੀਤ ਕੌਰ ਦੇ ਅਕਾਲ ਚਲਾਣੇ ਤੇ ਦੁੱਖ ਦਾ ਇਜ਼ਹਾਰ ਕੀਤਾ ਗਿਆ। ਰਚਨਾਵਾਂ ਦੇ ਦੌਰ ਵਿਚ ਸਾਕੀ ਫਰੀਦਕੋਟੀ ਅਤੇ ਨਿਰਮੋਹੀ ਫਰੀਦਕੋਟੀ ਦੀਆਂ ਰੁਬਾਈਆਂ ਖੂਬ ਰਹੀਆਂ। ਪ੍ਰਿੰ. ਨਵਰਾਹੀ, ਗੁਰਚਰਨ ਸਿੰਘ ਗਿੱਲ ਤੇ ਦਰਸ਼ਨ ਸਿੰਘ ਪੱਕਾ ਦੇ ਗੀਤ ਭਾਵਪੂਰਤ ਸਨ। ਮਨਜੀਤ ਪੁਰੀ ਦੀ ਗ਼ਜ਼ਲ ਸਲਾਹੁਣਯੋਗ ਸੀ। ਰਚਨਾਵਾਂ ਉਪਰ ਹੋਈ ਉਸਾਰੂ ਆਲੋਚਨਾ ਵਿਚ ਸਵਰਨ ਸਿੰਘ ਟਹਿਣਾ, ਸਾਕੀ, ਨਿਰਮੋਹੀ ਤੇ ਨਵਰਾਹੀ ਸ਼ਾਮਿਲ ਸਨ। ਗੁਰਚਰਨ ਸਿੰਘ ਗਿੱਲ ਨੇ ਪ੍ਰਧਾਨਗੀ ਭਾਸ਼ਣ ਵਿਚ ਸਭਾ ਦੇ ਮੈਂਬਰਾਂ ਨੂੰ ਹੋਰ ਸਰਗਰਮ ਹੋਣ ਦੀ ਅਪੀਲ ਕੀਤੀ ਤੇ ਨਵੇਂ ਲੇਖਕਾਂ ਨੂੰ ਆਸ਼ੀਰਵਾਦ ਦਿੱਤਾ। *—ਨਵਰਾਹੀ ਘੁਗਿਆਣਵੀ, ੧੩-੭-੨੦੦੧*

## *ਸੰਗੀਤ ਕਲਾ ਮੰਚ ਦਾ ਚਾਲੀਵਾਂ ਸੰਗੀਤ ਸੰਮੇਲਨ ਉਸਤਾਦ ਸਲਾਮਤ ਅਲੀ ਦੀ ਯਾਦ ਵਿਚ ਹੋਵੇਗਾ*

ਜਲੰਧਰ—ਸੰਗੀਤ ਕਲਾ ਮੰਚ (ਰਜਿ.) ਜਲੰਧਰ ਵਲੋਂ ੪੦ਵਾਂ ਸ਼ਾਸਤਰੀ ਸੰਗੀਤ ਸੰਮੇਲਨ ਉਸਤਾਦ ਸਲਾਮਤ ਅਲੀ ਖਾਂ ਨੂੰ ਸਮਰਪਿਤ ੭ ਅਕਤੂਬਰ ਨੂੰ ਸਥਾਨਕ ਲਾਇਨਜ਼ ਭਵਨ ਜਲੰਧਰ ਦੇ ਹਾਲ ਵਿਖੇ ਆਯੋਜਿਤ ਕੀਤਾ ਜਾ ਰਿਹਾ ਹੈ। ਸ਼ਾਮ ਚੌਰਾਸੀ ਘਰਾਣਾ ਪੰਜਾਬ ਦੇ ਪ੍ਰਸਿੱਧ ਘਰਾਣਿਆਂ ਵਿਚੋਂ ਇਕ ਹੈ। ਜਿਸ ਦੀ ਖਿਆਤੀ ਵਿਚ ਉਸਤਾਦ ਸਲਾਮਤ ਅਲੀ ਦਾ ਬਹੁਤ ਵੱਡਾ ਯੋਗਦਾਨ ਹੈ। ਨਜ਼ਾਕਤ ਸਲਾਮਤ ਅਲੀ ਨਾਂ ਦੀ ਜੋੜੀ ਨੇ ਸ਼ਾਸਤਰੀ ਸੰਗੀਤ ਦੇ ਖੇਤਰ ਵਿੱਚ ਬੜਾ ਨਾਮਣਾ ਖੱਟਿਆ। ੧੯੪੭ ਤੋਂ ਬਾਅਦ ਉਹ ਪਾਕਿਸਤਾਨ ਚਲੇ ਗਏ ਸਨ ਤੇ ਕਈ ਵਾਰ ਭਾਰਤ ਆ ਕੇ ਸੰਗੀਤ ਪ੍ਰੋਗਰਾਮ ਪੇਸ਼ ਕਰਦੇ ਰਹੇ। ਉਹ ਲਾਹੌਰ ਵਿਖੇ ੧੧-੭-੨੦੦੧ ਨੂੰ ਚਲਾਣਾ ਕਰ ਗਏ। ਉਹਨਾਂ ਨੂੰ ਸ਼ਰਧਾਂਜਲੀ ਦੇ ਰੂਪ ਵਿਚ ਸੰਗੀਤ ਕਲਾ ਮੰਚ, ਜਲੰਧਰ ਵਲੋਂ ਸੰਗੀਤ ਸੰਮੇਲਨ ਆਯੋਜਿਤ ਕੀਤਾ ਜਾ ਰਿਹਾ ਹੈ। ਜਿਸ ਵਿਚ ਦਿੱਲੀ ਦੇ ਸ੍ਰੀ ਬਰਿਜ ਭੂਸ਼ਨ ਗੋਸੁਆਮੀ (ਪ੍ਰਸਿੱਧ ਧਰੁਪਦ ਗਾਇਕ), ਸ੍ਰੀ ਹਰੀਸ਼ ਤਿਵਾੜੀ (ਖਿਆਲ ਗਾਇਕ), ਪੰ. ਰਮਾ ਕਾਂਤ (ਪ੍ਰਸਿੱਧ ਤਬਲਾ ਕਲਾਕਾਰ), ਮਹਿਮੂਦ ਧੌਲਪੁਰੀ (ਹਾਰਮੋਨੀਅਮ ਕਲਾਕਾਰ) ਭਾਗ ਲੈ ਰਹੇ ਹਨ। ਇਹ ਸੂਚਨਾ ਮੰਚ ਦੇ ਸਕੱਤਰ ਪ੍ਰੋ. ਜੋਗਿੰਦਰ ਬਾਵਰਾ ਨੇ ਦਿੱਤੀ ਹੈ।

## *ਹਿੰਦੀ ਭਾਸ਼ਾਈਆਂ ਦੇ ਵੱਡੇ ਗੜ੍ਹ 'ਚ ੫੦ ਫ਼ੀਸਦੀ ਤੋਂ ਵੱਧ ਵਿਦਿਆਰਥੀ ਹਿੰਦੀ 'ਚੋਂ ਲੁੜਕੇ*

ਲਖਨਊ—੩੦ ਜੁਲਾਈ-ਕਿੰਨੀ ਅਜੀਬ ਗੱਲ ਹੈ ਕਿ ਉੱਤਰ ਪ੍ਰਦੇਸ਼ ਵਿੱਚ, ਭਾਰਤ ਦੇ ਹਿੰਦੀ ਭਾਸ਼ੀਆ ਦਾ ਸਭ ਤੋਂ ਵੱਡਾ ਗੜ੍ਹ ਮੰਨਿਆ ਜਾਂਦਾ ਹੈ, ਸੈਕੰਡਰੀ ਸਿਖਿਆ ਬੋਰਡ ਵਲੋਂ ਪਿਛੇ ਜਿਹੇ ਲਏ ਗਏ ਇਮਤਿਹਾਨ ਵਿੱਚ ਹਿੰਦੀ ਭਾਸ਼ਾ ਵਿੱਚ ੫੦ ਫੀਸਦੀ ਵਿਦਿਆਰਥੀ ਫੇਲ੍ਹ ਹੋ ਗਏ।

ਨਤੀਜਿਆਂ ਦੇ ਵਿਸ਼ਲੇਸ਼ਣ ਤੋਂ ਪਤਾ ਲੱਗਾ ਹੈ ਕਿ ਹਾਈ ਸਕੂਲ ਤੋਂ ਵਿਦਿਆਰਥੀਆਂ ਵਿੱਚ ਹਿੰਦੀ ਵਿੱਚ ਫੇਲ੍ਹ ਹੋਣ ਦੀ ਫੀਸਦੀ ੫੭ ਰਹੀ ਜਦਕਿ ਮੁਢਲੀਆਂ ਕਲਾਸਾਂ ਦੇ ੬੧

ਫੀਸਦੀ ਵਿਦਿਆਰਥੀ ਹਿੰਦੀ ਵਿੱਚੋਂ ਫੇਲ੍ਹ ਹੋਏ ਹਨ।

ਸਿੱਖਿਆ ਵਿਭਾਗ ਦੇ ਇਕ ਅਧਿਕਾਰੀ ਨੇ ਇਸ ਸਥਿਤੀ 'ਤੇ ਅਫਸੋਸ ਪ੍ਰਗਟ ਕਰਦਿਆਂ ਟਿੱਪਣੀ ਕੀਤੀ ਕਿ ਹਿੰਦੀ ਭਾਸ਼ੀ ਵਿਦਿਆਰਥੀਆਂ ਨੂੰ ਘੱਟ-ਘੱਟ ਹਿੰਦੀ ਵਿੱਚ ਤਾਂ ਪਾਸ ਹੋਣਾ ਚਾਹੀਦਾ ਹੈ।

ਮਜ਼ੇਦਾਰ ਗੱਲ ਇਹ ਵੀ ਹੈ ਕਿ ਫੇਲ੍ਹ ਹੋਣ ਵਾਲੇ ਵਿਦਿਆਰਥੀਆਂ ਵਿਚੋਂ ਬਹੁਤੇ ਸਰਕਾਰੀ ਕਾਲਜਾਂ ਜਾਂ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਦੇ ਹਨ। ਵਿਦਿਆਰਥੀਆਂ ਦਾ ਹਿੰਦੀ ਵਿਚੋਂ ਫੇਲ੍ਹ ਹੋਣਾ ਅਧਿਆਪਕਾਂ ਅਤੇ ਸਰਕਾਰ ਵਿਚਾਲੇ ਬਹਿਸ ਦਾ ਵਿਸ਼ਾ ਬਣ ਗਿਆ ਹੈ ਅਤੇ ਦੋਵੇਂ ਇੱਕ ਦੂਸਰੇ ਨੂੰ ਇਸ ਦੇ ਲਈ ਦੋਸ਼ੀ ਠਹਿਰਾ ਰਹੇ ਹਨ।

ਪ੍ਰਿੰਸੀਪਲਾਂ ਦੀ ਜਥੇਬੰਦੀ ਦੇ ਇੱਕ ਨੇਤਾ ਦਾ ਕਹਿਣਾ ਹੈ ਕਿ ਇਕੱਲੇ ਅਧਿਆਪਕਾਂ ਨੂੰ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ। ਕਿਉਂਕਿ ਕਲਾਸਾਂ ਵਿੱਚ ਭਾਰੀ ਭੀੜਾਂ ਹਨ ਤੇ ਇੱਕ-ਇੱਕ ਕਲਾਸ ਵਿੱਚ ਜ਼ਰੂਰਤ ਤੋਂ ੨-੩ ਗੁਣਾ ਵੱਧ ਵਿਦਿਆਰਥੀ ਹੁੰਦੇ ਹਨ। ਉਸ ਨੇ ਕਿਹਾ ਕਿ ਇਸ ਦੇ ਲਈ ਸਕੂਲ ਦੇ ਚਪੜਾਸੀ ਤੋਂ ਲੈ ਕੇ ਸਿੱਖਿਆ ਮੰਤਰੀ ਤੱਕ ਸਭ ਨੂੰ ਜ਼ਿੰਮੇਵਾਰ ਠਹਿਰਾਇਆ ਜਾਣਾ ਚਾਹੀਦਾ ਹੈ।

ਦੂਸਰੇ ਪਾਸੇ ਸਿਖਿਆ ਵਿਭਾਗ, ਦੇ ਤਰਜਮਾਨ ਨੇ ਕਿਹਾ ਕਿ ਇਸ ਦੇ ਲਈ ਅਧਿਆਪਕ ਜ਼ਿੰਮੇਵਾਰ ਹਨ ਜੋ ਪੜ੍ਹਾਉਣ ਵਿੱਚ ਰੁਚੀ ਨਹੀਂ ਲੈਂਦੇ ਹਾਲਾਂਕਿ ਚੰਗੀਆਂ ਤਨਖਾਹਾਂ, ਭੱਤੇ ਅਤੇ ਹੋਰ ਸਾਰੀਆਂ ਸਹੂਲਤਾਂ ਉਨ੍ਹਾਂ ਨੂੰ ਪ੍ਰਾਪਤ ਹਨ।

ਅਧਿਆਪਕਾਂ ਦੇ ਆਗੂ ਇਸ ਨਾਲ ਸਹਿਮਤ ਨਹੀਂ ਹਨ ਤੇ ਉਨ੍ਹਾਂ ਦਾ ਕਹਿਣਾ ਹੈ ਕਿ ਹਿਸਾਬ, ਅੰਗਰੇਜ਼ੀ ਅਤੇ ਸਾਇੰਸ ਦੇ ਵਿਸ਼ਿਆਂ ਵਿੱਚ ਹੀ ਕ੍ਰਮ ਅਨੁਸਾਰ ੮੬, ੭੩ ਅਤੇ ੬੭ ਫ਼ੀਸਦੀ ਵਿਦਿਆਰਥੀ ਹਾਈ ਸਕੂਲ ਦੇ ਇਮਤਿਹਾਨਾਂ ਵਿਚੋਂ ਫੇਲ੍ਹ ਹੋਏ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਇਸ ਦੇ ਲਈ ਸਾਰਾ ਸਿਸਟਮ ਦੋਸ਼ੀ ਹੈ ਤੇ ਇਕੱਲੇ ਅਧਿਆਪਕਾਂ ਨੂੰ ਦੋਸ਼ੀ ਦੱਸਣਾ ਗਲਤ ਹੈ।

ਪਿਛਲੇ ਦੋ ਸਾਲਾਂ ਦੇ ਘਟੀਆ ਨਤੀਜਿਆਂ ਕਾਰਨ ਰਾਜ ਦਾ ਸੈਕੰਡਰੀ ਸਿਖਿਆ ਮਹਿਕਮਾ ਆਲੋਚਨਾ ਦਾ ਸ਼ਿਕਾਰ ਹੈ। ਮਹਿਕਮੇ ਦੇ ਮੰਤਰੀ ਨੇਪਾਲ ਸਿੰਘ ਨੇ ਕਿਹਾ ਕਿ ਬੜੀ ਮਾੜੀ ਕਾਰਗੁਜ਼ਾਰੀ ਹੈ ਅਤੇ ਰਾਜ ਦੇ ੩੨੬ ਸਰਕਾਰੀ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਹਾਈ ਸਕੂਲਾਂ ਵਿੱਚ ਪਾਸ ਪ੍ਰਤੀਸ਼ਤ ੫ ਤੋਂ ਵੀ ਘੱਟ ਹੈ।

ਇਨ੍ਹਾਂ ਵਿਚੋਂ ੨੫ ਸਕੂਲਾਂ ਦਾ ਨਤੀਜਾ ਜ਼ੀਰੋ ਫੀਸਦੀ ਜਦਕਿ ੩੭੩ ਸਕੂਲਾਂ ਦਾ ੫ ਤੋਂ ੧੦ ਫੀਸਦੀ ਰਿਹਾ ਹੈ। ਜਦਕਿ ਗੈਰ-ਸਰਕਾਰੀ ਸਕੂਲਾਂ ਦਾ ਨਤੀਜਾ ੭੫ ਫੀਸਦੀ ਵੀ ਹੈ। ਮੰਤਰੀ ਨੇ ਕਿਹਾ ਕਿ ਜ਼ੀਰੋ ਫੀਸਦੀ ਨਤੀਜੇ ਵਾਲੇ ਸਕੂਲਾਂ ਦੀ ਸਹਾਇਤਾ ਬੰਦ ਕੀਤੀ ਜਾ ਰਹੀ ਹੈ। ਜਦਕਿ ਅਧਿਆਪਕਾਂ ਦੀਆਂ ਤਬਦੀਲੀਆਂ ਕੀਤੀਆਂ ਜਾਣਗੀਆਂ।

*—ਨਵਾਂ ਜ਼ਮਾਨਾ, ੩੧-੭-੨੦੦੧*

## *ਮੈਗਸਾਸੇ ਅਵਾਰਡ ਰਾਜਸਥਾਨ ਦੇ ਰਜਿੰਦਰ ਸਿੰਘ ਨੂੰ*

**ਮਨੀਲਾ, ੩੦ ਜੁਲਾਈ**-ਰਾਜਸਥਾਨ ਦੇ ਰਹਿਣ ਵਾਲੇ ਰਜਿੰਦਰ ਸਿੰਘ ਨੂੰ ਏਸ਼ੀਆ ਦੇ ਨੋਬਲ ਇਨਾਮ ਸਮਝੇ ਜਾਂਦੇ ਰਾਮੋਨ ਮੈਗਸਾਸੇ ਐਵਾਰਡ ਦੇਣ ਲਈ ਚੁਣਿਆ ਗਿਆ ਹੈ। ਸ੍ਰੀ ਸਿੰਘ ਨੇ ਅਲਵਰ ਖੇਤਰ ਵਿੱਚ ਪਾਣੀ ਨਾਲ ਸੰਬੰਧਤ ਮਾਮਲਿਆਂ 'ਤੇ ਯਾਦਗਾਰੀ ਕੰਮ ਕੀਤਾ ਹੈ। ਰਾਮੋਨ ਮੈਗਸਾਸੇ ਅਵਾਰਡ ਫਾਊਂਡੇਸ਼ਨ ਨੇ ਐਲਾਨ ਕੀਤਾ ਕਿ ਇਹ ਅਵਾਰਡ ਪ੍ਰਾਪਤ ਕਰਨ ਵਾਲਿਆਂ 'ਚ ਇੱਕ ਜਾਪਾਨੀ, ਦੋ ਚੀਨੀ, ਇੱਕ ਸ੍ਰੀ ਲੰਕਾ, ਦੋ ਇੰਡੋਨੇਸ਼ੀਅਨ ਅਤੇ ਇੱਕ ਕੰਬੋਡੀਅਨ ਹੈ।

## *ਪ੍ਰਸਿੱਧ ਸਾਹਿਤਕਾਰ ਲੋਚਨ ਬਖਸ਼ੀ ਨਹੀਂ ਰਹੇ*

**ਨਵੀਂ ਦਿੱਲੀ, ੨੩ ਅਗਸਤ** (ਅ. ਬ.)—ਪੰਜਾਬੀ ਸਾਹਿਤ ਦੇ ਪ੍ਰਸਿੱਧ ਲੇਖਕ ਲੋਚਨ ਬਖਸ਼ੀ ਦਾ ਅੱਜ ਸਵੇਰੇ ਦਿਹਾਂਤ ਹੋ ਗਿਆ। ਉਹ ੭੮ ਵਰ੍ਹਿਆਂ ਦੇ ਸਨ। ਉਹ ਬਹੁਤ ਹੀ ਖੂਬਸੂਰਤ ਕਹਾਣੀਕਾਰ ਸਨ। ਉਨ੍ਹਾਂ ਨੂੰ ਪੰਜਾਬੀ ਅਕਾਦਮੀ ਦਿੱਲੀ ਪ੍ਰਸ਼ਾਸਨ, ਭਾਸ਼ਾ ਵਿਭਾਗ ਪੰਜਾਬ ਸਰਕਾਰ ਅਤੇ ਜੰਮੂ ਕਸ਼ਮੀਰ ਅਕੈਡਮੀ ਆਫ ਆਰਟ ਕਲਚਰ ਐਂਡ ਲੈਂਗੂਏਜਿਜ਼ ਵਲੋਂ ਸਨਮਾਨਿਤ, ਕੀਤਾ ਜਾ ਚੁੱਕਾ ਹੈ। ਸ੍ਰੀ ਲੋਚਨ ਬਖਸ਼ੀ, ਆਲ ਇੰਡੀਆ ਰੇਡੀਓ ਦੇ ਸਟੇਸ਼ਨ ਡਾਇਰੈਕਟਰ (ਬਾਹਰੀ ਸੇਵਾਵਾਂ ਡਵੀਜ਼ਨ) ਵਜੋਂ ੧੯੮੧ ਵਿਚ ਸੇਵਾ ਮੁਕਤ ਹੋਏ ਸਨ। ਉਹ ਸਾਰੀ ਉਮਰ ਪੰਜਾਬੀ ਕਲਾ ਤੇ ਸਭਿਆਚਾਰ ਨੂੰ ਸਮਰਪਿਤ ਰਹੇ। ਉਨ੍ਹਾਂ ਨੇ ਸਾਹਿਤ ਨੂੰ ਬਹੁਤ ਹੀ ਉੱਚ ਦਰਜੇ ਦੀਆਂ ਪੁਸਤਕਾਂ ਨਾਲ ਮਾਲਾਮਾਲ ਕੀਤਾ ਜਿਨ੍ਹਾਂ ਵਿੱਚ 'ਪੰਜਾਬ ਦੇ ਰਹੱਸਵਾਦੀ ਕਵੀ', 'ਗੁਰੂ ਗ੍ਰੰਥ ਸਾਹਿਬ ਦੇ ਸੰਤ ਕਵੀ' ਤੇ 'ਤੁਹਾਡੇ ਚਰਨਾਂ ਦੀ ਧੂੜ' ਸ਼ਾਮਿਲ ਹਨ। ਉਨ੍ਹਾਂ ਨੇ ਸਾਹਿਤ, ਅਕਾਦਮੀ, ਨੈਸ਼ਨਲ ਬੁਕ ਟਰੱਸਟ ਤੇ ਪਬਲੀਕੇਸ਼ਨ ਡਿਵੀਜ਼ਨ, ਭਾਰਤ ਸਰਕਾਰ ਲਈ ਕਈ ਪੁਸਤਕਾਂ ਦਾ ਤਰਜਮਾ ਵੀ ਕੀਤਾ।

## *ਉਡਣੇ ਸਿੱਖ ਮਿਲਖਾ ਸਿੰਘ ਵਲੋਂ ਅਰਜਨ ਐਵਾਰਡ ਲੈਣ ਤੋਂ ਨਾਂਹ*

**ਚੰਡੀਗੜ੍ਹ, ੧੯ ਅਗਸਤ**—'ਉਡਣਾ ਸਿੱਖ' ਸ. ਮਿਲਖਾ ਸਿੰਘ ਨੇ ਜੀਵਨ ਭਰ ਦੀਆਂ ਪ੍ਰਾਪਤੀਆਂ ਲਈ ਮਿਲੇ ਅਰਜਨ ਐਵਾਰਡ ਨੂੰ ਸਵੀਕਾਰ ਕਰਨ ਤੋਂ ਨਾਂਹ ਕਰ ਦਿੱਤੀ ਹੈ। ਸ. ਮਿਲਖਾ ਸਿੰਘ ਜਿਨ੍ਹਾਂ ਨੇ ੧੯੫੦ ਵਿਚ ਰਾਸ਼ਟਰ ਮੰਡਲ ਤੇ ਏਸ਼ਿਆਈ ਖੇਡਾਂ ਵਿੱਚ ੫ ਸੋਨ ਤਮਗੇ ਜਿੱਤੇ ਸਨ, ਨੇ ਕੇਂਦਰੀ

ਖੇਡ ਮੰਤਰੀ ਉਮਾ ਭਾਰਤੀ ਨੂੰ ਲਿਖੇ ਪੱਤਰ ਵਿਚ ਕਿਹਾ ਕਿ ਮੇਰੇ ਲਈ ਇਹ ਸਨਮਾਨ ਪ੍ਰਾਪਤ ਕਰਨਾ ਮੁਸ਼ਕਿਲ ਹੋਵੇਗਾ। ਕੇਂਦਰੀ ਖੇਡ ਮੰਤਰੀ ਨੂੰ ਲਿਖੇ ਪੱਤਰ ਵਿਚ ਉਨ੍ਹਾਂ ਕਿਹਾ ਕਿ ੧੯੫੦ ਵਿਚ ਉਨ੍ਹਾਂ ਦੇਸ਼ ਲਈ ਜੋ ਸਨਮਾਨ ਪ੍ਰਾਪਤ ਕੀਤਾ, ਉਹਦੇ ਲਈ ਉਨ੍ਹਾਂ ਨੂੰ ੧੯੫੯ ਵਿਚ 'ਪਦਮਸ੍ਰੀ' ਨਾਲ ਸਨਮਾਨਿਆ ਗਿਆ ਸੀ। ਸ. ਮਿਲਖਾ ਸਿੰਘ ਨੇ ਹੋਰ ਕਿਹਾ ਕਿ ਮੇਰੀ ਪ੍ਰਾਪਤੀਆਂ ਜੋ ਕਿ ਤੁਹਾਡੇ ਧਿਆਨ ਵਿਚ ਨਹੀਂ ਲਿਆਂਦੀਆਂ ਗਈਆਂ ਨੂੰ ਵੇਖਦੇ ਹੋਏ ਜੇਕਰ ਕੋਈ ਨਵਾਂ ਵੱਡਾ ਸਨਮਾਨ ਪ੍ਰਦਾਨ ਕੀਤਾ ਜਾਏ ਤਾਂ ਇਹ ਬਹੁਤ ਸਲਾਘਾਯੋਗ ਕਦਮ ਹੋਵੇਗਾ। ਆਪਣੇ ਪੱਤਰ ਵਿਚ ਉਡਣਾ ਸਿੱਖ ਨੇ ਕਿਹਾ ਕਿ ਅੱਜ ਦੀ ਸਥਿਤੀ ਵਿਚ ਅਰਜਨ ਐਵਾਰਡ ਦੀ ਪ੍ਰਾਪਤੀ ਸੌਖੀ ਹੈ। ਬਦਕਿਸਮਤੀ ਨਾਲ ਸੂਚੀ ਵਿਚ ਐਵਾਰਡ ਪ੍ਰਾਪਤ ਕਰਨ ਵਾਲੇ ਅਜਿਹੇ ਕਈ ਵਿਅਕਤੀ ਵੀ ਸ਼ਾਮਿਲ ਕੀਤੇ ਗਏ ਜੋ ਇਸ ਸਨਮਾਨ ਲਈ ਯੋਗ ਨਹੀਂ ਸਨ। ਹੁਣ ਬਹੁਤ ਦੇਰ ਹੋ ਗਈ ਹੈ। ਇਹ ਐਵਾਰਡ ੧੯੬੧ ਵਿਚ ਸ਼ੁਰੂ ਕੀਤਾ ਗਿਆ ਸੀ ਤੇ ਉਸ ਸਮੇਂ ਮੇਰੀ ਗੁੱਡੀ ਸਿਖਰ 'ਤੇ ਚੜ੍ਹੀ ਹੋਈ ਸੀ ਜਦੋਂ ਉਸਨੂੰ ੪੦੦ ਮੀਟਰ ਦੀ ਦੌੜ ਵਿਚ ਨਵਾਂ ਵਿਸ਼ਵ ਕੀਰਤੀਮਾਨ ਸਥਾਪਤ ਕਰਨ 'ਤੇ ਵਿਸ਼ਵ ਟਰਾਫੀ ਅਤੇ ਪਦਮਸ੍ਰੀ ਉਹਨੂੰ ਮਿਲ ਚੁੱਕੇ ਸਨ। ਉਨ੍ਹਾਂ ਸਪੱਸ਼ਟ ਕੀਤਾ ਕਿ ਦੇਰੀ ਨਾਲ ਇਸ ਐਵਾਰਡ ਦੀ ਸਿਫਾਰਸ਼ ਕੀਤੇ ਜਾਣ 'ਤੇ ਉਹ ਅਰਜਨ ਐਵਾਰਡ ਹੁਣ ਪ੍ਰਾਪਤ ਨਹੀਂ ਕਰਨਗੇ। ਉਨ੍ਹਾਂ ਕਿਹਾ ਕਿ ਮੇਰੀਆਂ ਪ੍ਰਾਪਤੀਆਂ ਨੂੰ ਵੇਖਦੇ ਹੋਏ ਮੈਨੂੰ ਉਨ੍ਹਾਂ ਖਿਡਾਰੀਆਂ ਨਾਲ ਜੋੜਨਾ, ਜੋ ਕਿ ਮੇਰੀਆਂ ਪ੍ਰਾਪਤੀਆਂ ਦੇ ਪੱਧਰ ਦੇ ਬਰਾਬਰ ਨਹੀਂ ਹਨ, ਕਿਸੇ ਤਰ੍ਹਾਂ ਵੀ ਯੋਗ ਨਹੀਂ। ਸ. ਮਿਲਖਾ ਸਿੰਘ ਨੇ ਖੇਡਾਂ ਦੇ ਖੇਤਰ ਵਿਚ ਗੈਰ-ਲੋੜਵੰਦਾਂ ਨੂੰ ਐਵਾਰਡ ਦੇਣ ਲਈ ਖੇਡ ਅਧਿਕਾਰੀਆਂ ਨੂੰ ਜ਼ਿੰਮੇਵਾਰ ਠਹਿਰਾਇਆ। ਉਨ੍ਹਾਂ ਕਿਹਾ ਕਿ ਮਹਿੰਦਰ ਸਿੰਘ ਵਰਗੇ ਕਈ ਲੋੜਵੰਦ ਖਿਡਾਰੀ ਹਨ, ਜਿਨ੍ਹਾਂ ਨੇ ਤੀਹਰੀ ਛਾਲ ਵਿਚ ਦੇਸ਼ ਲਈ ਨਾਮਣਾ ਖੱਟਿਆ, ਪ੍ਰੰਤੂ ਅਜਿਹੇ ਰਾਸ਼ਟਰੀ ਪੁਰਸਕਾਰ ਲਈ ਉਨ੍ਹਾਂ ਨੂੰ ਅੱਖੋਂ-ਓਹਲੇ ਕਰ ਦਿੱਤਾ ਗਿਆ। ਦੂਜੇ ਪਾਸੇ ਅਜਿਹੇ ਵੱਕਾਰੀ ਐਵਾਰਡ ਪ੍ਰਾਪਤ ਕਰਨ ਲਈ ਲੋਕੀਂ ਮੰਤਰੀਆਂ ਦੀਆਂ ਸਿਫਾਰਸ਼ਾਂ ਪੁਆ ਰਹੇ ਹਨ। ਉਨ੍ਹਾਂ ਕਿਹਾ ਕਿ ਮੈਨੂੰ ਦੇਸ਼ ਵਾਸੀਆਂ ਤੇ ਵਿਦੇਸ਼ਾਂ ਵਿਚੋਂ ਜੋ ਸਨਮਾਨ ਤੇ ਸਤਿਕਾਰ ਮਿਲਿਆ ਉਨ੍ਹਾਂ ਨੂੰ ਮੈਂ ਭੁਲਾ ਨਹੀਂ ਸਕਦਾ। ਜ਼ਿੰਦਗੀ ਭਰ ਦੀਆਂ ਪ੍ਰਾਪਤੀਆਂ ਲਈ ਅਰਜਨ ਐਵਾਰਡ ਦੇ ਰੂਪ ਵਿਚ ਸਨਮਾਨ ਨਹੀਂ ਹੋਣਾ ਚਾਹੀਦਾ ਸਗੋਂ ਇਹ ਨਿਵੇਕਲਾ ਢੰਗ ਵਿਚ ਹੋਣਾ ਚਾਹੀਦਾ ਹੈ। ੧੯੫੯ ਵਿਚ ਪਦਮਸ੍ਰੀ ਐਵਾਰਡ ਪਿਛੋਂ ੨੦੦੧ ਵਿਚ ਮੈਨੂੰ ਅਰਜਨ ਐਵਾਰਡ ਦੇਣਾ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਕਿਸੇ ਨੂੰ ਐਮ.ਏ. ਦੀ ਡਿਗਰੀ ਪਿਛੋਂ ਦਸਵੀਂ ਦਾ ਸਰਟੀਫਿਕੇਟ ਦੇ ਦਿੱਤਾ ਜਾਏ। ਅਰਜਨ ਐਵਾਰਡ ਜਦੋਂ ੧੯੬੧ ਵਿਚ ਸ਼ੁਰੂ ਕੀਤਾ ਗਿਆ ਸੀ, ਉਦੋਂ ਮੈਨੂੰ ਪ੍ਰਦਾਨ ਕਰਨਾ ਚਾਹੀਦਾ ਸੀ। ਇਹ ਪੁੱਛੇ ਜਾਣ 'ਤੇ ਕਿ ਜ਼ਿੰਦਗੀ ਭਰ ਦੀਆਂ ਪ੍ਰਾਪਤੀਆਂ ਲਈ ਜੇਕਰ ਉਨ੍ਹਾਂ ਨੂੰ ਰਾਜ ਸਭਾ ਲਈ ਨਾਮਜ਼ਦ ਕੀਤਾ ਜਾਏ ਤਾਂ ਉਹ ਇਹਦੇ ਨਾਲ ਖੁਸ਼ ਹੋਣਗੇ ? ਇਸ ਦੇ ਉੱਤਰ ਵਿਚ ਸ. ਮਿਲਖਾ ਸਿੰਘ ਨੇ ਕਿਹਾ ਕਿ ਉਹ ਇਸ ਕੰਮ ਦੇ ਯੋਗ ਨਹੀਂ ਹਨ।

## *ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ੫੨ ਪੰਥਕ ਕਵੀ ਸਨਮਾਨਿਤ*

ਲੁਧਿਆਣਾ— ਧਾਰਮਿਕ ਸਟੇਜੀ ਕਵੀਆਂ ਦੁਆਰਾ ਦਸੰਬਰ ੧੯੯੪ ਵਿਚ ਸਥਾਪਿਤ ਕੀਤੀ ਗਈ ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ਜਿਥੇ ਹੁਣ ਤੱਕ ੩੦ ਵਿਸ਼ਾਲ ਕਵੀ ਦਰਬਾਰ ਕਰਵਾਏ ਗਏ ਹਨ ਉਥੇ ਖਾਲਸਾ ਪੰਥ ਦੇ ੩੦੦ ਸਾਲਾ ਸਾਜਨਾ ਦਿਵਸ 'ਤੇ ੫੨ ਪੰਥਕ ਕਵੀਆਂ ਨੂੰ ਸਨਮਾਨਿਤ ਕਰਨ ਦੇ ਚਿਤਵੇ ਗਏ ਸੰਕਲਪ ਨੂੰ ਵੀ ਸੰਪੂਰਨ ਕਰ ਲਿਆ ਗਿਆ ਹੈ।

ਪੰਜਾਬੀ ਕਵੀ ਸਭਾ ਦੇ ਪ੍ਰਧਾਨ ਸ੍ਰ. ਜੋਗਿੰਦਰ ਸਿੰਘ ਕੰਗ ਅਤੇ ਜਨਰਲ ਸਕੱਤਰ ਸ੍ਰ. ਸੁਰਜੀਤ ਸਿੰਘ ਸਾਜਨ ਨੇ ਇਕ ਪ੍ਰੈਸ ਨੋਟ ਵਿਚ ਦੱਸਿਆ ਹੈ ਕਿ ਕਵੀ ਸਭਾ ਵਲੋਂ ਸਿੰਘ ਸਭਾਵਾਂ ਅਤੇ ਧਾਰਮਿਕ ਜਥੇਬੰਦੀਆਂ ਦੇ ਭਰਪੂਰ ਸਹਿਯੋਗ ਸਦਕਾ ਵੱਖ-ਵੱਖ ਅਦੁੱਤੀ ਕਵੀ ਦਰਬਾਰਾਂ ਨੂੰ ਆਯੋਜਿਤ ਕਰਕੇ ੮ ਕੜੀਆਂ ਵਿਚ ੫੨ ਨਾਮਵਰ ਪੰਥਕ ਕਵੀਆਂ ਨੂੰ ਸਨਮਾਨਿਤ ਕੀਤਾ ਗਿਆ ਹੈ। ਸਨਮਾਨ ਵਜੋਂ ਪ੍ਰਤੀ ਕਵੀ ਸਿਰਪਾਓ, ਯੋਗ ਧਨ ਰਾਸ਼ੀ, ਸੁੰਦਰ ਯਾਦਗਿਰੀ ਚਿੰਨ੍ਹ, ਸਨਮਾਨ ਪੱਤਰ, ਨੋਟ ਬੁੱਕ, ਕਲਮ ਭੇਂਟ ਕੀਤੀ ਗਈ।

ਕਵੀ ਸਭਾ ਵਲੋਂ ਸਨਮਾਨਿਤ ਕਵੀਆਂ ਵਿਚ ਸਰਵ ਸ੍ਰੀ ਸਾਧੂ ਸਿੰਘ ਦਰਦ (ਸਮਰਾਲਾ), ਤਰਲੋਕ ਸਿੰਘ ਗੁੰਚਾ (ਰੋਪੜ), ਅਨੂਪ ਸਿੰਘ ਨੂਰੀ (ਸੁਲਤਾਨਪੁਰ ਲੋਧੀ), ਜਗਜੀਤ ਸਿੰਘ ਕੋਮਲ (ਹੁਸ਼ਿਆਰਪੁਰ), ਮੋਹਰ ਸਿੰਘ ਬੀਰ (ਅੰਮ੍ਰਿਤਸਰ), ਹਰੀ ਸਿੰਘ ਜਾਚਕ (ਚੰਡੀਗੜ੍ਹ), ਜੋਗਿੰਦਰ ਸਿੰਘ ਮੁਕਤਾ (ਸਿਰਸਾ), ਲਖਵਿੰਦਰ ਸਿੰਘ ਬਾਜਵਾ (ਸਿਰਸਾ), ਗੁਰਦਿਆਲ ਸਿੰਘ ਕੰਵਲ (ਲੁਧਿਆਣਾ), ਅਮਰ ਸਿੰਘ ਸ਼ਮਸ਼ੇਰ (ਲੁਧਿਆਣਾ), ਅਜੀਤ ਸਿੰਘ ਅਜੀਤ (ਲੁਧਿਆਣਾ), ਗੁਰਬਚਨ ਸਿੰਘ ਬੀਬਾ (ਲੁਧਿਆਣਾ), ਗੁਰਚਰਨ ਸਿੰਘ ਬਿਜਲੀ (ਲੁਧਿਆਣਾ), ਚੰਨਣ ਸਿੰਘ ਚਮਨ (ਹਰਗੋਬਿੰਦਪੁਰ), ਰਾਬਿੰਦਰ ਸਿੰਘ ਮਸਰੂਰ (ਜਗਾਧਰੀ), ਪੂਰਨ ਸਿੰਘ ਜੋਸ਼ (ਅੰਮ੍ਰਿਤਸਰ), ਅਵਤਾਰ ਸਿੰਘ ਤਾਰੀ (ਅੰਮ੍ਰਿਤਸਰ), ਤਾਰਾ

ਸਿੰਘ ਅਣਜਾਣ (ਦਿੱਲੀ), ਇੰਦਰਜੀਤ ਸਿੰਘ ਵਾਸੂ (ਫਗਵਾੜਾ), ਕਰਮਜੀਤ ਸਿੰਘ ਨੂਰ (ਜਲੰਧਰ), ਹਰਭਜਨ ਸਿੰਘ ਸਾਜਨ (ਉੜਮੁੜ ਟਾਂਡਾ), ਸੰਤਾ ਸਿੰਘ ਆਜਿਜ਼ (ਲੁਧਿਆਣਾ), ਪ੍ਰਤਾਪ ਸਿੰਘ ਨਿਰਮਲ (ਲੁਧਿਆਣਾ), ਜੋਗਿੰਦਰ ਸਿੰਘ ਕੰਗ (ਲੁਧਿਆਣਾ), ਸੁਰਜੀਤ ਸਿੰਘ ਸਾਜਨ (ਲੁਧਿਆਣਾ), ਹਰਜੀਤ ਸਿੰਘ ਭੰਵਰਾ (ਲੁਧਿਆਣਾ), ਪ੍ਰੀਤਮ ਸਿੰਘ ਪੰਛੀ (ਪਟਿਆਲਾ), ਸਰੂਪ ਸਿੰਘ ਸਾਕੀ (ਚੰਡੀਗੜ੍ਹ), ਨਰਿੰਦਰ ਸਿੰਘ ਕਮਲ (ਚੰਡੀਗੜ੍ਹ), ਸੁਸ਼ੀਲ ਅਮਨ (ਰੋਪੜ), ਕੁਲਵੰਤ ਜਗਰਾਉਂ (ਲੁਧਿਆਣਾ), ਸੁਜਾਨ ਸਿੰਘ ਸੁਜਾਨ (ਜਲੰਧਰ), ਹਰਭਜਨ ਸਿੰਘ ਰਾਜਾ (ਸਿਰਸਾ), ਪੂਰਨ ਸਿੰਘ ਨਿਰਾਲਾ (ਸਿਰਸਾ), ਰਜਿੰਦਰ ਸਿੰਘ ਜੋਸ਼ (ਸੰਗਰੂਰ), ਸਤਿਨਾਮ ਸਿੰਘ ਬੇਧੜਕ (ਮੇਰਠ), ਵਿਧਾਤਾ ਸਿੰਘ ਕਮਾਲ (ਅੰਮ੍ਰਿਤਸਰ), ਗੁਰਬਚਨ ਸਿੰਘ ਪਰਵਾਨਾ (ਅੰਮ੍ਰਿਤਸਰ), ਮਾਨ ਸਿੰਘ ਮਾਨ (ਰੋਪੜ), ਦਾਨ ਸਿੰਘ ਕੋਮਲ (ਮੁੰਬਈ), ਗੁਰਚਰਨ ਸਿੰਘ ਸ਼ੌਕ (ਲੁਧਿਆਣਾ), ਗੁਰਚਰਨ ਸਿੰਘ ਚਰਨ (ਦਿੱਲੀ), ਯਸ਼ ਪੰਜਾਬੀ (ਯਮਨਾਨਗਰ) ਤਰਲੋਕ ਸਿੰਘ ਦੀਵਾਨਾ (ਅੰਮ੍ਰਿਤਸਰ), ਗੁਰਦੇਵ ਸਿੰਘ ਕੋਇਲ (ਜਲੰਧਰ), ਬਲਬੀਰ ਸਿੰਘ ਢਿੱਲੋਂ (ਚੰਡੀਗੜ੍ਹ), ਬਲਬੀਰ ਸਿੰਘ ਬੱਲ (ਮੋਰਿੰਡਾ), ਹਰਚਰਨਜੀਤ ਸਿੰਘ ਚੰਨ (ਦੇਹਰਾਦੂਨ), ਸੰਪੂਰਨ ਸਿੰਘ ਭਿਖਾਰੀ (ਦੇਹਰਾਦੂਨ), ਬਖਸ਼ੀਸ਼ ਸਿੰਘ ਬਖਸ਼ੀਸ਼ (ਹੁਸ਼ਿਆਰਪੁਰ), ਗਿਆਨ ਸਿੰਘ ਕੰਵਲ (ਅੰਮ੍ਰਿਤਸਰ) ਅਤੇ ਅਜੀਤ ਸਿੰਘ ਚੀਮਾ (ਸੁਲਤਾਨਪੁਰ ਲੋਧੀ) ਦੇ ਨਾਮ ਸ਼ਾਮਲ ਹਨ।

ਯਾਦ ਰਹੇ ਕਿ ਬਹੁਤ ਸਾਰੇ ਉੱਘੇ ਪੰਥਕ ਕਵੀਆਂ ਦੇ ਨਾਮ ਉਪਰੋਕਤ ਸਨਮਾਨ ਤੋਂ ਵਾਂਝੇ ਰਹਿ ਗਏ ਹਨ। ਇਸ ਲਈ ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ੫੨ ਪੰਥਕ ਕਵੀਆਂ ਦੇ ਸਨਮਾਨ ਦੀ ਇਕ ਹੋਰ ਲੜੀ ਆਰੰਭ ਕੀਤੀ ਗਈ ਹੈ ਜਿਸ ਵਿਚ ੨ ਕਵੀਆਂ ਸਰਵ ਸ੍ਰੀ ਹਰਦੇਵ ਸਿੰਘ ਕਲਸੀ ਲੁਧਿਆਣਾ ਅਤੇ ਪਰਮਜੀਤ ਸਿੰਘ ਬੇਵਲੀ ਲੁਧਿਆਣਾ ਨੂੰ ਸਨਮਾਨਿਤ ਕੀਤਾ ਗਿਆ ਹੈ। ਬਾਕੀ ਕਵੀਆਂ ਨੂੰ ਭਵਿੱਖ ਵਿਚ ਹੋਣ ਵਾਲੇ ਕਵੀ ਦਰਬਾਰਾਂ ਵਿਚ ਸਨਮਾਨਿਤ ਕੀਤਾ ਜਾਵੇਗਾ। *—ਜੋਗਿੰਦਰ ਸਿੰਘ ਕੰਗ, ਪ੍ਰਧਾਨ, ਪੰਜਾਬੀ ਕਵੀ ਸਭਾ ਲੁਧਿਆਣਾ*

## 'ਵਿਰਾਸਤ ਫਾਊਂਡੇਸ਼ਨ' ਕੈਨੇਡਾ ਵਲੋਂ ਸ਼ਾਸਤਰੀ ਸੰਗੀਤ ਦੀ ਪਲੇਠੀ ਪੇਸ਼ਕਾਰੀ

ਸਮੇਂ ਦੇ ਪੁੱਠੇ ਗੇੜ ਵਿਚ ਸਾਡੇ ਅਮੀਰ ਤੇ ਪੁਰਾਤਨ ਸੱਭਿਆਚਾਰ ਦੀਆਂ ਕਦਰਾਂ ਕੀਮਤਾਂ ਨੂੰ ਸੰਗੀਤ ਤੇ ਲੋਕ ਗਾਇਕੀ ਦੇ ਨਾਉਂ ਹੇਠ, ਇਸਦਾ ਬਹੁਤ ਹੀ ਮਾੜਾ ਪ੍ਰਦਰਸ਼ਨ ਕੀਤਾ ਜਾ ਰਿਹਾ ਹੈ। ਵਪਾਰੀਕਰਨ ਦ੍ਰਿਸ਼ਟੀ ਨਾਲ ਹਲਕੇ ਫੁਲਕੇ, ਮਾੜੇ, ਬੇਸੁਰੇ ਤੇ ਲੱਚਰ ਗਾਇਨ ਨੂੰ ਢੋਲ ਢਮੱਕਿਆਂ ਰਾਹੀਂ ਪੇਸ਼ ਕੀਤਾ ਜਾ ਰਿਹਾ ਹੈ। ਸੰਗੀਤ ਦੇ ਇਨ੍ਹਾਂ ਅਖਾੜਿਆਂ ਵਿਚ ਪੌਪ ਸੰਗੀਤ ਦੀਆਂ ਤਰਜ਼ਾਂ ਉਤੇ ਪੱਛਮੀਕਰਨ ਵਲ ਹੀ ਵਾਧਾ ਹੋ ਰਿਹਾ ਹੈ। ਅਜੇਹੇ ਸਭਿਆਚਾਰ ਨੇ ਸਾਡੀ ਨੌਜਵਾਨ ਪੀੜ੍ਹੀ ਨੂੰ ਗੁਮਰਾਹ ਕਰਕੇ, ਅਨੇਕਾਂ ਪਰਿਵਾਰਾਂ ਦੀ ਨੀਂਦ ਖਰਾਬ ਕੀਤੀ ਹੋਈ ਹੈ। ਇਥੋਂ ਤੱਕ ਕੇ ਸਾਡੀ ਮਾਂ ਬੋਲੀ ਵਿਚ ਅੰਗਰੇਜ਼ੀ ਦੇ ਸ਼ਬਦਾਂ ਦੀ ਭਰਮਾਰ ਨਾਲ ਉਸਦੇ ਰੰਗ ਰੂਪ ਤੇ ਵੀ ਮਾਰੂ ਹਮਲੇ ਕੀਤੇ ਜਾ ਰਹੇ ਹਨ। ਅਜੇਹੇ ਸਮੇਂ ਵਿਚ ਸੰਗੀਤ ਤੇ ਸਭਿਆਚਾਰ ਵਿਚ ਪਾਏ ਜਾ ਰਹੇ ਅਜਿਹੇ ਪ੍ਰਦੂਸ਼ਨ ਨੂੰ ਠੱਲ੍ਹ ਪਾਉਣ ਲਈ ਉੱਤਰੀ ਅਮਰੀਕਾ ਦੇ ਕੁਝ ਉਦਮੀ ਤੇ ਪਰਉਪਕਾਰੀ ਸੰਗੀਤਕਾਰਾਂ, ਸੰਗੀਤ ਪ੍ਰੇਮੀਆਂ ਤੇ ਪੰਜਾਬੀ ਮਾਂ ਬੋਲੀ ਦੇ ਸੱਚੇ ਸੁਚੇ ਸਪੂਤਾਂ ਨੇ ਬੜੀ ਗੰਭੀਰਤਾ ਨਾਲ 'ਵਿਰਾਸਤ ਫਾਊਂਡੇਸ਼ਨ' ਦੀ ਸਥਾਪਨਾ ਕਰਨ ਦਾ ਬੀੜਾ ਚੁੱਕਿਆ ਹੈ, ਜੋ ਆਉਣ ਵਾਲੀ ਪੀੜ੍ਹੀ ਨੂੰ ਸਾਫ ਸੁਥਰੀ ਤੇ ਨਰੋਈ ਦਿਸ਼ਾ ਪ੍ਰਦਾਨ ਕਰ ਸਕੇ।

ਕੁੱਝ ਹਫਤਿਆਂ ਤੋਂ ਹੋਂਦ ਵਿਚ ਆਈ 'ਵਿਰਾਸਤ ਫਾਊਂਡੇਸ਼ਨ' ਜਥੇਬੰਦੀ ਨੇ ਆਪਣਾ ਪਲੇਠਾ ਸੰਗੀਤ ਸਮਾਗਮ ੮ ਜੂਨ, ੨੦੦੧ ਦਿਨ ਸ਼ੁਕਰਵਾਰ ਵਾਲੀ ਸ਼ਾਮ ਨੂੰ ਵੈਨਕੂਵਰ ਨਾਲ ਲਗਦੇ ਸ਼ਹਿਰ ਰਿਚਮੰਡ ਵਿਖੇ ਬਣੇ ਇਕ ਆਲੀਸ਼ਾਨ ਬੈਂਕੁਇਟ ਹਾਲ ਵਿਚ ਅਯੋਜਤ ਕੀਤਾ। ਥੋੜੇ ਜਿਹੇ ਸਮੇਂ ਦੀ ਤਿਆਰੀ ਵਿਚ ਇਕ ਸੰਗੀਤਮਈ ਸ਼ਾਮ ਭਾਰਤੀ ਸ਼ਾਸਤਰੀ ਸੰਗੀਤ ਨੂੰ ਸਮਰਪਿਤ ਸੀ। ਸਮਾਗਮ ਵਿਚ ਤਿੰਨ ਸੌ ਤੋਂ ਵੱਧ ਸਰੋਤਿਆਂ ਦੀ ਹਾਜ਼ਰੀ, ਜਿਨ੍ਹਾਂ ਵਿਚ ਬੀ. ਸੀ. ਹੀ ਨਹੀਂ ਸਗੋਂ ਕੈਨੇਡਾ ਦੀਆਂ ਪ੍ਰਮੁੱਖ ਹਸਤੀਆਂ, ਜਿਨ੍ਹਾਂ ਵਿਚ ਸਾਹਿਤ, ਕਲਾ ਤੇ ਸਭਿਆਚਾਰ ਦੀਆਂ ਨਾਮਵਰ ਸ਼ਖਸੀਅਤਾਂ ਇਸ ਸੰਗੀਤਮਈ ਸ਼ਾਮ ਦਾ ਅਨੰਦ ਲੈਣ ਹਿੱਤ ਪੁਜੀਆਂ ਹੋਈਆਂ ਸਨ।

ਸਮਾਗਮ ਦਾ ਅਰੰਭ ਸਰੀ ਵੈਨਕੂਵਰ ਦੇ ਪ੍ਰਸਿੱਧ ਕਵੀ ਧਰਮਪਾਲ ਸਿੰਘ ਢਿੰਦ ਨੇ ਸਟੇਜ ਸੰਭਾਲਦੇ ਹੋਏ ਆਪਣੇ ਸ਼ਾਇਰਾਨਾ ਅੰਦਾਜ਼ ਨਾਲ ਕੀਤਾ ਅਤੇ ਸਮਾਗਮ ਦੀ ਮਹੱਤਤਾ ਬਾਰੇ ਰੌਸ਼ਨੀ ਪਾਈ। ਇਸ ਤੋਂ ਮਗਰੋਂ ਪੰਜਾਬੀ ਕੌਮ, ਪੰਜਾਬੀ ਬੋਲੀ ਦੀ ਇਕ ਬੁਲੰਦ ਆਵਾਜ਼ ਦੇ ਨਾਲ ਨਾਲ 'ਸਾਊਥ ਏਸ਼ੀਅਨ ਰੀਵੀਊ' ਮੈਗਜ਼ੀਨ ਦੇ ਪ੍ਰਤੀਨਿਧ ਤੇ 'ਵਿਰਾਸਤ ਫਾਊਂਡੇਸ਼ਨ' ਦੇ ਮੋਢੀ ਸ੍ਰੀ ਭੁਪਿੰਦਰ ਸਿੰਘ ਨੇ ਇਸ ਸਮਾਰੋਹ ਤੇ ਪੁਜੇ ਸਮੂਹ ਮਹਿਮਾਨਾਂ ਦਾ ਧੰਨਵਾਦ ਕੀਤਾ। ਉਨ੍ਹਾਂ ਨੇ 'ਵਿਰਾਸਤ ਫਾਊਂਡੇਸ਼ਨ' ਵਲੋਂ ਸ਼ਾਸਤਰੀ ਸੰਗੀਤ ਦੀਆਂ ਕਦਰਾਂ ਕੀਮਤਾਂ, ਪਿਛੋਕੜ, ਵਰਤਮਾਨ ਸਥਿਤੀ ਤੇ ਇਸਦੇ ਭਵਿੱਖ ਦੇ ਸੰਦਰਭ ਵਿਚ ਸੰਸਥਾ ਦਾ ਦ੍ਰਿਸ਼ਟੀਕੋਨ ਰੱਖਿਆ। ਸ੍ਰੀ ਭੁਪਿੰਦਰ ਸਿੰਘ ਨੇ ਇਸ ਬੜੇ ਵੱਡੇ ਪੱਧਰ ਤੇ ਮਿਲੇ ਭਰਵੇਂ

ਹੁੰਗਾਰੇ ਅੱਗੇ ਆਪਣਾ ਸਿਰ ਝੁਕਾਉਂਦਿਆਂ ਹੋਇਆਂ, ਸਭ ਆਏ ਹੋਏ ਸਰੋਤਿਆਂ ਦਾ ਧੰਨਵਾਦ ਕੀਤਾ ਅਤੇ ਆਉਣ ਵਾਲੇ ਸਮੇਂ ਵਿਚ ਅਜਿਹੀ ਪ੍ਰੀਤ ਭਾਵਨਾ ਤੇ ਸਾਂਝ ਦੀ ਆਸ ਜਤਾਈ।

ਇਸ ਸਮਾਗਮ ਵਿਚ, ਭਾਰਤੀ ਸ਼ਾਸਤਰੀ ਸੰਗੀਤਮਈ ਸ਼ਾਮ ਦੀ ਸ਼ਮ੍ਹਾਂ ਨੂੰ ਰੋਸ਼ਨ ਕਰਨ ਦੀ ਰਸਮ ਉੱਘੇ ਸੰਗੀਤ ਪਾਰਖੂ ਸ. ਪ੍ਰੀਤਮ ਸਿੰਘ ਨੇ ਕੀਤੀ। ਸਮਾਗਮ ਵਿਚ ਲੋਕਲ ਕਲਾਕਾਰਾਂ ਤੋਂ ਇਲਾਵਾ ਮੁੱਖ ਮਹਿਮਾਨ ਭਾਰਤ ਤੋਂ ਪੁੱਜੇ ਸ਼ਾਸਤਰੀ ਸੰਗੀਤ ਦੇ ਗਿਆਤਾ ਤੇ ਭਾਈ ਮਰਦਾਨਾ ਜੀ ਦੀ ਸਤਾਰਵੀਂ ਕੁੱਲ 'ਚੋਂ ਭਾਈ ਦਿਲਬਾਗ ਸਿੰਘ, ਭਾਈ ਗੁਲਬਾਗ ਸਿੰਘ, ਇਕਬਾਲ ਸਿੰਘ ਤੇ ਦਵਿੰਦਰ ਸਿੰਘ ਨੇ ਭਾਗ ਲਿਆ। ਇਨ੍ਹਾਂ ਦੀ ਜਾਣ ਪਹਿਚਾਣ ਟੋਰੋਂਟੋ ਤੋਂ ਪੁੱਜੇ ਨਾਮਵਰ ਰੇਡੀਓ ਤੇ ਟੀ. ਵੀ. ਹੋਸਟ ਸ੍ਰੀ ਇਕਬਾਲ ਮਾਹਲ ਨੇ ਕਰਵਾਈ। ਉਨ੍ਹਾਂ ਦੀ ਸੰਗੀਤ ਪ੍ਰਤੀ ਦੇਣ, ਤੇ ਪਿਛੋਕੜ ਨੂੰ ਬਹੁਤ ਸੁਹਣੇ ਸ਼ਬਦਾਂ ਰਾਹੀਂ ਪੇਸ਼ ਕੀਤਾ ਤੇ ਕਲਾਕਾਰਾਂ ਨੂੰ ਸਟੇਜ ਤੇ ਆਉਣ ਲਈ ਬੇਨਤੀ ਕੀਤੀ। ਸਭ ਕਲਾਕਾਰਾਂ ਨੂੰ 'ਵਿਰਾਸਤ ਫਾਊਂਡੇਸ਼ਨ' ਵਲੋਂ ਵੰਨ ਸੁਵੰਨੇ ਫੁੱਲਾਂ ਦੇ ਗੁੱਲਦਸਤੇ ਭੇਟ ਕਰਕੇ ਅਭਿਨੰਦਨ ਕੀਤਾ ਗਿਆ। ਫੁੱਲਾਂ ਦੇ ਗੁੱਲਦਸਤੇ ਭੇਟ ਕਰਨ ਵਾਲਿਆਂ ਵਿੱਚ ਪ੍ਰਿੰਸ ਜਾਰਜ ਤੋਂ ਨਿਕਲਦੇ ਮਾਸਿਕ ਪੱਤ੍ਰਿਕਾ "ਸਾਊਥ ਏਸ਼ੀਅਨ ਰੀਵੀਊ" ਜਿਨ੍ਹਾਂ ਨੇ ਪਿਛਲੇ ਸਾਲ ਪ੍ਰਿੰਸ ਜਾਰਜ ਵਿਖੇ ਵਿਸ਼ਵ ਪੰਜਾਬੀ ਕਾਨਫਰੰਸ ਕਰਾਈ ਸੀ, ਦੇ ਸੰਪਾਦਕ ਸ੍ਰੀ ਸੁੱਚਾ ਸਿੰਘ ਦੀਪਕ, ਐਬਟਸਫੋਰਡ ਤੋਂ ਨੇਚਰੋ- ਪੈਥ ਡਾ. ਕ੍ਰਿਪਾਲ ਸਿੰਘ ਕੋਹਲੀ, ਨਾਮਧਾਰੀ ਦਰਬਾਰ ਦੇ ਸੂਬਾ ਬਲਬੀਰ ਸਿੰਘ, ਰਿਚਮੰਡ ਨਿਵਾਸੀ ਸ੍ਰੀ ਐਚ. ਐਸ. ਰੰਧਾਵਾ ਦੇ ਨਾਉਂ ਉਲੇਖਣੀ ਹਨ।

ਭਾਈ ਦਿਲਬਾਗ ਸਿੰਘ, ਭਾਈ ਗੁਲਬਾਗ ਸਿੰਘ ਨੇ ਪਹਿਲਾਂ ਰਾਗ ਦਰਬਾਰੀ ਗਾਇਨ ਕਰਕੇ ਸੰਗੀਤ ਦੀਆਂ ਮਧੁਰ ਛਹਿਬਰਾਂ ਨਾਲ ਮਹਿਫਲ ਵਿਚ ਇਕ ਨਵਾਂ ਰੰਗ ਭਰ ਦਿਤਾ। ਇਨ੍ਹਾਂ ਨਾਲ ਤਬਲੇ ਤੇ ਸੰਗਤ ਇਨ੍ਹਾ ਦੇ ਭਰਾ ਭਾਈ ਇਕਬਾਲ ਸਿੰਘ ਨੇ ਕੀਤੀ। ਇਸਤੋਂ ਮਗਰੋਂ ਆਪਣੀ ਵਿਲੱਖਣ ਗਾਇਨ ਸ਼ੈਲੀ ਵਿਚ ਰਾਗ ਮੇਘ ਅਤੇ ਠੁਮਰੀ ਨੂੰ ਪੇਸ਼ ਕੀਤਾ। ਇਸ ਸਮਾਗਮ ਵਿਚ ਭਾਈ ਸਾਹਿਬ ਨੇ ਕਈ ਪੁਰਾਣੀਆਂ ਤੇ ਗਵਾਚ ਚੁੱਕੀਆ ਰੀਤਾ ਨੂੰ ਮੁੜ ਪੇਸ਼ ਕਰਕੇ ਉਜਾਗਰ ਕੀਤਾ। ਭਾਈ ਦਵਿੰਦਰ ਸਿੰਘ ਨੇ ਕਈ ਸ਼ਾਸਤਰੀ ਸੰਗੀਤ ਦੀਆਂ ਬੰਦਸ਼ਾਂ ਦਾ ਗਾਇਨ ਕਰਕੇ ਸਰੋਤਿਆਂ ਤੋਂ ਵਾਹ ਵਾਹ ਖੱਟੀ। ਉਨ੍ਹਾਂ ਦਾ ਤਬਲੇ ਤੇ ਸਾਥ ਉਨ੍ਹਾਂ ਦੇ ਭਰਾ ਭਾਈ ਇਕਬਾਲ ਸਿੰਘ ਨੇ ਕੀਤਾ।

ਇਸ ਸੰਗੀਤ ਸ਼ਾਮ ਵਿਚ ਇੰਗਲੈਂਡ ਦੇ ਜੰਮਪਲ ਨੌਜਵਾਨ ਸੰਗੀਤਕਾਰ ਸ੍ਰੀ ਜਸਪਾਲ ਸਿੰਘ ਰੰਧਾਵਾ ਨੇ ਸਾਰੰਗੀ ਤੇ ਰਾਗ ਯਮਨ ਕਲਿਆਣ ਪੇਸ਼ ਕਰਕੇ ਇਕ ਨਵਾਂ ਮਾਹੌਲ ਸਿਰਜ ਕੇ ਸੰਗੀਤ ਸਰੋਤਿਆਂ ਦੀ ਧਨ ਧਨ ਕਰਾ ਦਿਤੀ। ਆਪ ਉਸਤਾਦ ਸੁਲਤਾਨ ਖਾਨ ਦੇ ਸ਼ਗਿਰਦ ਹਨ ਅਤੇ ਇੰਗਲੈਂਡ ਵਿਚ ਅਨੇਕਾਂ ਵਾਰ ਸ਼ਾਸਤਰੀ ਸੰਗੀਤ ਦੀਆਂ ਮਹਿਫਲਾਂ ਵਿਚ ਆਪਣਾ ਸਫਲ ਪ੍ਰਦਰਸ਼ਨ ਕਰਨ ਦਾ ਮਾਣ ਪ੍ਰਾਪਤ ਕਰ ਚੁੱਕੇ ਹਨ। ਜਸਪਾਲ ਸਿੰਘ ਰੰਧਾਵਾ ਵੀ 'ਵਿਰਾਸਤ ਫਾਊਂਡੇਸ਼ਨ' ਦੇ ਮੋਢੀਆਂ ਵਿਚੋਂ ਇਕ ਹਨ। ਪੰਡਿਤ ਜਸਰਾਜ ਸੰਗੀਤ ਵਿਦਿਆਲਾ ਦੇ ਮੁਖੀ ਸ੍ਰੀਮਤੀ ਆਸ਼ਾ ਲੋਹੀਆ ਨੇ ਜਸਪਾਲ ਰੰਧਾਵਾ ਜੀ ਨੂੰ ਫੁੱਲਾਂ ਦਾ ਗੁੱਲਦਸਤਾ ਭੇਟ ਕਰਕੇ ਜੀ ਆਇਆਂ ਕਿਹਾ।

ਲੋਕਲ ਕਲਾਕਾਰਾਂ ਵਿਚੋਂ ਬੀਬੀ ਹਰਜਿੰਦਰ ਕੌਰ ਮਠਾਰੂ ਨੇ ਸਿਤਾਰ ਤੇ ਆਪਣੀ ਕਲਾ ਦਾ ਚੰਗਾ ਜੌਹਰ ਵਿਖਾਇਆ। ਸਿਤਾਰ ਉੱਤੇ ਰਾਗ ਕਾਫੀ ਦੀ ਪੇਸ਼ਕਾਰੀ ਸੱਚਮੁਚ ਸਮੂਹ ਸਰੋਤਿਆਂ ਤੇ ਆਪਣੀ ਅਮਿੱਟ ਛਾਪ ਛੱਡਣ ਵਿਚ ਸਫਲ ਉੱਤਰੀ। ਉਨ੍ਹਾਂ ਦੇ ਭਰਾ ਸਰਬਜੀਤ ਸਿੰਘ ਮਠਾਰੂ ਨੇ ਤਬਲੇ ਤੇ ਸੰਗਤ ਕੀਤੀ। ਹੋਣਹਾਰ ਕਲਾਕਾਰ ਹਰਜਿੰਦਰ ਕੌਰ ਮਠਾਰੂ ਪੰਡਤ ਜਸਰਾਜ ਜੀ ਦੀ ਸ਼ਗਿਰਦ ਹੈ। ਸਰਬਜੀਤ ਸਿੰਘ ਮਠਾਰੂ ਉਸਤਾਦ ਅੱਲਾ ਰੱਖਾ ਤਬਲਾਵਾਦਕ ਦੇ ਸ਼ਗਿਰਦ ਸ੍ਰੀ ਸਤਵੰਤ ਸਿੰਘ ਦਾ ਸ਼ਗਿਰਦ ਹੈ। ਦੋਹਾਂ ਕਲਾਕਾਰਾਂ ਦੀ ਕਲਾ ਦੇ ਪ੍ਰਦਰਸ਼ਨ ਤੋਂ ਇਹ ਆਸ ਬੱਝਦੀ ਹੈ ਕਿ ਆਉਣ ਵਾਲਾ ਭੱਵਿਖ ਸੰਗੀਤ ਦੀ ਕਲਾ ਵਿਚ ਸੁਨਿਹਰਾ ਹੋਵੇਗਾ। 'ਵਿਰਾਸਤ ਫਾਊਂਡੇਸ਼ਨ' ਵਲੋਂ ਵੈਨਕੂਵਰ ਦੀ ਉਘੀ ਪੰਜਾਬੀ ਦੀ ਲੇਖਿਕਾ ਸ੍ਰੀਮਤੀ ਸੁਸ਼ੀਲ ਕੌਰ ਅਤੇ ਦਿਲ ਦੇ ਰੋਗਾਂ ਦੇ ਮਾਹਰ ਡਾਕਟਰ ਪਰਮਜੀਤ ਸਿੰਘ ਕੰਗ ਨੇ ਫੁੱਲਾਂ ਦੇ ਗੁੱਲਦਸਤੇ ਭੇਟ ਕਰਕੇ ਇਨ੍ਹਾ ਕਲਾਕਾਰਾਂ ਨੂੰ ਆਪਣਾ ਪਿਆਰ ਤੇ ਅਸ਼ੀਰਵਾਦ ਪ੍ਰਦਾਨ ਕੀਤਾ।

ਇਸ ਵਿਸ਼ੇਸ਼ ਸਮਾਗਮ ਵਿਚ ਭਾਈ ਦਿਲਬਾਗ ਸਿੰਘ ਅਤੇ ਭਾਈ ਗੁਲਬਾਗ ਸਿੰਘ ਦੇ ਗਾਇਨ ਕੀਤੇ ਸੰਗੀਤ ਦੀ ਸੀ. ਡੀ. ਤੇ ਕੈਸਿਟ ਜੋ ਵੈਨਕੂਵਰ ਦੀ ਵੀਡੀਓ ਸ਼ੋਪ ਦੇ ਮਾਲਕ ਭਾਈ ਇੰਦਰਜੀਤ ਸਿੰਘ ਜੀ ਨੇ ਤਿਆਰ ਕੀਤੀ ਰੀਲੀਜ਼ ਕੀਤੀ ਗਈ। ਸ. ਰਘਬੀਰ ਸਿੰਘ ਬੈਂਸ, ਸ. ਪ੍ਰੀਤਮ ਸਿੰਘ, ਐਚ. ਐਸ. ਰੰਧਾਵਾ, ਜਨਾਬ ਰਿਆਸਤ ਅਲੀ ਖਾਨ, ਭੁਪਿੰਦਰ ਸਿੰਘ ਤੇ ਸ. ਇੰਦਰਜੀਤ ਸਿੰਘ ਨੇ ਕੈਸਟ ਤੇ ਸੀ. ਡੀ. ਨੂੰ ਰੀਲੀਜ਼ ਕੀਤਾ।

ਇਸ ਸਮਾਗਮ ਵਿਚ ਭਾਈਚਾਰੇ ਦੀਆਂ ਪ੍ਰਮੁੱਖ ਹਸਤੀਆਂ ਜਿਨ੍ਹਾਂ ਨੇ ਆਪਣੀ ਹਾਜ਼ਰੀ ਲੁਆਈ ਉਹ ਸਨ ਪ੍ਰਸਿੱਧ ਪੰਜਾਬੀ ਲੇਖਕ ਸ੍ਰੀ ਗੁਰਚਰਨ ਰਾਮਪੁਰੀ, ਨਾਮਵਰ ਪੱਤ੍ਰਕਾਰ ਸੁਰਜਨ ਜ਼ੀਰਵੀ [ਟਰਾਂਟੋ], ਫੋਟੋ ਕਲਾਕਾਰ ਤੇ ਪੱਤ੍ਰਕਾਰ ਜੈਤੇਗ ਸਿੰਘ ਅਨੰਤ, ਨੋਟਰੀ ਪਬਲਿਕ ਤਰਲੋਕ ਸਬਲੋਕ ਤੇ ਜਗਦੀਸ਼

ਸਿੰਘ, ਦਵਿੰਦਰ ਹੁੰਦਲ ਸੰਗੀਤਕਾਰ, ਸੁਰਜੀਤ ਸਿੰਘ ਖਾਲਸਾ, ਤੇਜਿੰਦਰ ਸਿੰਘ ਮਠਾਰੂ, ਤਬਲਾਵਾਦਕ ਸਤਵੰਤ ਸਿੰਘ, ਰਣਜੀਤ ਸਿੰਘ ਕਲਸੀ ਤੇ ਜਤਿੰਦਰ ਤਿਵਾੜੀ ਦੀਆਂ ਸ਼ਾਨਦਾਰ ਸੇਵਾਵਾਂ ਨੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ। ਸਮਾਗਮ ਸ਼ਾਮ ਦੇ ਸਾਢੇ ੭ ਵਜੇ ਸ਼ੁਰੂ ਹੋ ਕੇ ਰਾਤ ਦੇ ੧੨ ਵਜੇ ਤੱਕ ਸੁਰਤਾਲ ਤੇ ਅਲਾਪ ਦੀ ਨਿੱਘੀ ਮਹਿਕ ਛੱਡਦਾ ਹੋਇਆ ਸਿਖਰਾਂ ਛੋਹ ਕੇ ਸੰਗੀਤ ਪ੍ਰੇਮੀ ਤੇ ਸਰੋਤਿਆਂ ਨੂੰ ਮੁਗਧ ਕਰਦਾ ਰਿਹਾ। ਇਹ 'ਵਿਰਾਸਤ ਫਾਊਂਡੇਸ਼ਨ' ਦਾ ਪ੍ਰੋਗਰਾਮ ਸ਼ਾਨਦਾਰ ਤੇ ਸਫਲ ਪ੍ਰਦਰਸ਼ਨੀ ਦੀ ਆਪਣੀ ਅਮਿੱਟ ਛਾਪ ਛੱਡਣ ਵਿਚ ਸਫਲ ਉੱਤਰਿਆ। ਆਸ ਕਰਦੇ ਹਾਂ ਕਿ ਭਵਿੱਖ ਵਿਚ ਵੀ 'ਵਿਰਾਸਤ ਫਾਊਂਡੇਸ਼ਨ' ਅਜਿਹੇ ਸ਼ਾਨਦਾਰ ਯਤਨ ਕਰਦੀ ਰਹੇਗੀ। ਸਮੁੱਚੇ ਸਮਾਗਮ ਦੀ ਕਾਮਯਾਬੀ ਲਈ 'ਵਿਰਾਸਤ ਫਾਊਂਡੇਸ਼ਨ' ਦੇ ਪ੍ਰਬੰਧਕ ਸਭ ਦੀ ਵਧਾਈ ਦੇ ਹੱਕਦਾਰ ਹਨ।

## *ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲਿਆਂ ਦੀ ਸੁਪਤਨੀ ਜੀ ਨਹੀਂ ਰਹੇ*



ਸਨਖਤਰੇ ਦੇ ਨੇੜੇ ਪਿੰਡ ਵਰਿਆਮ ਜ਼ਿਲ੍ਹਾ ਸਿਆਲਕੋਟ ਦੇ ਸੰਤ ਲਛਮਣ ਸਿੰਘ ਦੀ ਸਪੁੱਤਰੀ ਤੇ ਪਿੰਡ ਸਦੋਵਾਲ ਜ਼ਿਲ੍ਹਾ ਸਿਆਲਕੋਟ (ਦੇ ਹੁਣ ਪੁਰਾਣਾ ਹਮੀਦਾ ਜਮੁਨਾ ਨਗਰ ਦੇ) ਨਿਵਾਸੀ ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲਿਆਂ ਦੀ ਸੁਪਤਨੀ ਬੀਬੀ ਜੁਗਿੰਦਰ ਕੌਰ ਜੋ ੭੦ ਵਰ੍ਹਿਆਂ ਦੇ ਸਨ ਦਾ ਪਿਛਲੀ ਦਿਨੀਂ ਦੇਹਾਂਤ ਹੋ ਗਿਆ। ਬੀਬੀ ਜੀ ਨਾਮਧਾਰੀ ਘਰਾਣੇ 'ਚੋਂ ਹੋਣ ਕਰਕੇ ਸਤਿਗੁਰੂ ਜੀ ਦੇ ਚਰਣਾਂ ਨਾਲ ਜੁੜੇ ਹੋਏ ਸਨ। ਨਾਮ ਸਿਮਰਨ ਦੇ ਪ੍ਰਤਾਪ ਸਦਕਾ ਆਪ ਜੀ ਕਾਫ਼ੀ ਦੇਰ ਤੋਂ ਮਸਤਾਨੀ ਬਿਰਤੀ ਵਿਚ ਵਿਚਰਦੇ ਆ ਰਹੇ ਸਨ। ਜਦੋਂ ਵੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤਿਆਂ ਕੁਝ ਦੇਰ ਹੋ ਜਾਇਆ ਕਰਨੀ ਤਾਂ ਚਿੱਤ ਵਿਚ ਚੇਤੇ ਕਰਨਾ ਤੇ ਸ੍ਰੀ ਸਤਿਗੁਰੂ ਜੀ ਵੀ ਬੀਬੀ ਜੀ ਨੂੰ ਉਨ੍ਹਾਂ ਦੇ ਯਾਦ ਕਰਨ ਤੇ ਦਰਸ਼ਨ ਦਿਆ ਕਰਦੇ ਰਹੇ ਹਨ। ਸਹਿਜ ਅਵਸਥਾ ਇੰਨੀ ਕਿ ਸੂਬਾ ਸੇਵਾ ਸਿੰਘ ਜੀ ਨਾਮਧਾਰੀ ਪੰਥ ਦੇ ਇਕ ਉੱਘੇ ਜਥੇਦਾਰ ਹੋਣ ਕਰਕੇ ਆਮ ਤੌਰ ਤੇ ਬਹੁਤ ਲੰਬੇ ਸਮੇਂ ਲਈ ਦੇਸ਼-ਵਿਦੇਸ਼ ਵਿਚ ਦੀਵਾਨ ਲਾਉਣ ਲਈ ਚਲੇ ਜਾਇਆ ਕਰਦੇ ਰਹੇ ਹਨ। ਇਨ੍ਹਾਂ ਦੀ ਗੈਰ-ਹਾਜ਼ਰੀ ਨੂੰ ਨਾ ਆਪ ਹੀ ਮਹਿਸੂਸੀ ਕੀਤਾ ਤੇ ਨਾ ਹੀ ਬੱਚਿਆਂ ਨੂੰ ਹੋਣ ਦਿਤਾ। ਇਕ ਜ਼ਿੰਦਾ-ਦਿਲ ਔਰਤ ਦੇ ਰੂਪ ਵਿਚ ਜੇਕਰ ਦੇਖਿਆ ਜਾਵੇ ਤਾਂ ਉਹ ਬੀਬੀ ਜੁਗਿੰਦਰ ਕੌਰ ਸਨ। ਸਾਧ ਸੰਗਤ ਦੀ ਸੇਵਾ ਨੂੰ ਹਰ ਸਮੇਂ ਖਿੜੇ ਮੱਥੇ ਕਰਨਾ ਉਨ੍ਹਾਂ ਦੀ ਇਕ ਖਾਸ ਵਿਸ਼ੇਸ਼ਤਾ ਸੀ।

ਉਨ੍ਹਾਂ ਨਮਿਤ ੨੬.੦੮.੦੧ ਐਤਵਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਿਆ ਅਨੁਸਾਰ ਪੁਰਾਣਾ ਹਮੀਦਾ ਦੀ ਨਾਮਧਾਰੀ ਧਰਮਸਾਲਾ ਜਮੁਨਾ ਨਗਰ ਵਿਖੇ ਦੀਵਾਨ ਲਗੇ। ਇਸ ਸਮੇਂ ਦਿੱਲੀ ਤੋਂ ਆਏ ਜ. ਸੇਵਾ ਸਿੰਘ ਜੀ ਨੇ ਕਰੀਬ ਡੇਢ ਘੰਟੇ ਦੇ ਕੀਰਤਨ ਦੁਆਰਾ ਸਾਧ ਸੰਗਤ ਨੂੰ ਗੁਰਬਾਣੀ ਦੇ ਆਧਾਰ ਤੇ ਪੁਰਾਤਨ ਇਤਿਹਾਸ ਨੂੰ ਸੁਣਾਉਣ ਦੀ ਕ੍ਰਿਪਾ ਕੀਤੀ। ਇਤਿਹਾਸ ਨੂੰ ਸਮੇਂ ਅਨੁਸਾਰ ਕਿਵੇਂ ਵਰਨਣ ਕਰਨਾ ਹੈ, ਇਸ ਬਾਰੇ ਉਨ੍ਹਾਂ ਦਾ ਸਥਾਨ ਨਾਮਧਾਰੀ ਸਮਾਜ ਵਿਚ ਸਭ ਤੋਂ ਉਪਰਲੀ ਕਤਾਰ ਵਿਚ ਆਉਂਦਾ ਹੈ। ਇਸ ਸਮੇਂ ਇਕ ਪਾਠ ਦਾ ਭੋਗ ਪਾਇਆ ਗਿਆ। ਇਸ ਸਮੇਂ ਨੂੰ ਸੰਬੋਧਨ ਕਰਨ ਲਈ ਜਮੁਨਾ ਨਗਰ ਦੇ ਡਾ. ਜੇ. ਪੀ. ਸ਼ਰਮਾ ਐਮ. ਐਲ. ਏ., ਸੂਬਾ ਹਰਭਜਨ ਸਿੰਘ ਲੁਧਿਆਣਾ, ਸੂਬਾ ਜਗਤਾਰ ਸਿੰਘ ਭੱਟੀ, ਸੂਬਾ ਮਨਜੀਤ ਸਿੰਘ, ਸੂਬਾ ਬਲਵਿੰਦਰ ਸਿੰਘ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ, ਸੰਤ ਦਲੀਪ ਸਿੰਘ ਨਾਮਧਾਰੀ ਸਕੱਤਰ ਨਾਮਧਾਰੀ ਦਰਬਾਰ, ਬੀਬੀ ਸੁਖਜੀਤ ਕੌਰ ਪ੍ਰਧਾਨ ਵਿ. ਨਾ. ਇ. ਵਿ. ਜੱਥਾ, ਸੰਤ ਸਾਧਾ ਸਿੰਘ ਜੀ ਦਿੱਲੀ, ਸੰਤ ਸਾਧਾ ਸਿੰਘ ਮੰਡੀ ਆਦਿ ਵੱਖ ਵੱਖ ਸ਼ਹਿਰਾਂ ਵਿਚੋਂ ਬਹੁਤ ਸਾਰੀ ਸੰਗਤ ਪੁੱਜੀ ਹੋਈ ਸੀ। ਸੂਬਾ ਸੇਵਾ ਸਿੰਘ ਜੀ ਨੇ ਬੀਬੀ ਜੀ ਬਾਰੇ ਕੁਝ ਸ਼ਬਦ ਕਹਿਣ ਤੋਂ ਬਾਅਦ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਲੰਗਰ ਗੁਰੂ ਕਾ ਅਤੁੱਟ ਵਰਤਿਆ।

*—ਦਲੀਪ ਸਿੰਘ ਨਾਮਧਾਰੀ*

# ਪ੍ਰਤਿਕਿਰਿਆ

## ਵਰਿਆਮ ਦੀ ਸਿਲਵਰ ਜੁਬਲੀ ਦੀ ਆਪ ਨੂੰ ਬਹੁਤ-ਬਹੁਤ ਵਧਾਈ

ਆਪ ਜੇਹਾ ਅਣਖੀ, ਮੇਹਨਤੀ, ਹੱਸਮੁੱਖ ਤੇ ਉਦਾਰ ਚਿੱਤ ਇਨਸਾਨ ਦੁਨੀਆਂ ਤੇ ਕੋਈ ਹੀ ਸਤਿਗੁਰੂ ਜੀ ਦੀ ਕਿਰਪਾ ਨਾਲ ਪੈਦਾ ਹੁੰਦਾ ਹੈ। ਬੀਬੀ ਜੀ ਭੀ ਆਪ ਜੀ ਦੇ ਨਾਲ ਉਨੇ ਹੀ ਵਧਾਈ ਦੇ ਹੱਕਦਾਰ ਹਨ ਕਿਉਂਕਿ ਲੇਖਕ ਦੀ ਮੰਜ਼ਿਲ ਪਤਨੀ ਦੇ ਸਾਥ ਨਾਲ ਹੀ ਤੈਅ ਹੋ ਸਕਦੀ ਹੈ ਸੋ ਆਪ ਜੀ ਦੋਵਾਂ ਨੂੰ ਦੋਬਾਰਾ ਬਹੁਤ-ਬਹੁਤ ਵਧਾਈ। ਵਰਿਆਮ ਸਭ ਪੱਖੋਂ ਪੂਰਾ ਹੈ ਜੀ।

*—ਸੂਬਾ ਮਹਿੰਦਰ ਕੌਰ*
*ਹੁਸ਼ਿਆਰਪੁਰ।*

ਜੋ ਸੁਣਦੇ ਸੀ ਕਨਸੋਆਂ ਕਦੇ ਵਰਿਆਮ ਦੀਆਂ,
ਅੱਜ ਜੱਗ ਵਿੱਚ ਧੁੰਮਾਂ, ਪਈਆਂ ਉਸ ਵਰਿਆਮ ਦੀਆਂ।
ਇਹ ਮੇਹਨਤ ਹੈ 'ਜਗਦੀਸ਼' ਪਿਆਰੇ ਵੀਰ ਦੀ,
ਤੇ ਕਿਰਪਾ ਹੈ 'ਜਗਜੀਤ ਜੀ' ਜਾਹਰਾ ਪੀਰ ਦੀ।
ਏਹ ਵਧੇ ਫੁੱਲੇ ਤੇ ਚਮਕੇ ਵਿੱਚ ਅਸਮਾਨਾਂ ਦੇ,
ਤੇ ਪੜ੍ਹਦੇ ਰਹੀਏ ਲੇਖ ਸਦਾ ਵਿਦਵਾਨਾਂ ਦੇ।

..... ਤੇ ਮੈਂ ਗੈਰ ਹਾਜ਼ਿਰ ਸਾਂ।

੨੯ ਅਪ੍ਰੈਲ ੨੦੦੧ ਦਾ ਦਿਨ ਮੈਂ ਕਦੀ ਨਹੀਂ ਭੁੱਲ ਸਕਦੀ। ਕਿਉਂਕਿ ਜਿਸ ਵਰਿਆਮ ਅੰਕ ਨੇ ਮੇਰੀ ਕਲਮ ਨੂੰ ਤੁਰਨਾ ਸਿਖਾਇਆ ਜਿਸ ਅੰਕ ਨੇ ਸਾਡੀ ਹਰ ਨਿੱਕੀ-ਮਾੜੀ ਮੋਟੀ ਰਚਨਾ ਨੂੰ ਆਪਣੇ ਕੀਮਤੀ ਸਫ਼ਿਆਂ ਤੇ ਅਸਥਾਨ ਦਿੱਤਾ ਉਸ ਦੇ ੨੫ ਸਾਲਾਂ ਸਮਾਗਮ ਸਮਾਰੋਹ ਵਿਚ ਮੈਂ ਗੈਰ ਹਾਜ਼ਿਰ ਸਾਂ ਮੈਂ ਤਾਂ ਗੈਰ ਹਾਜ਼ਿਰ ਸਾਂ ਹੀ ਮੇਰੀ ਕਿਸੇ ਵੀ ਰਚਨਾ ਨੇ ਵਿਸ਼ੇਸ਼ ਵਰਿਆਮ ਸਿਲਵਰ ਜੁਬਲੀ ਅੰਕ ਵਿਚ ਆਪਣੀ ਹਾਜ਼ਰੀ ਨਹੀਂ ਲਵਾਈ। ਅੱਜ ਮੈਂ ਆਪਣੇ ਵਲੋਂ ਜੋ ਵੀ ਸੱਚਾਈ ਦੇ ਅਧਾਰ ਤੇ ਸਫਾਈ ਪੇਸ਼ ਕਰ ਲਵਾਂ ਜਾਂ ਕੋਈ ਵੀ ਕਾਰਨ ਦਸ ਲਵਾਂ, ਪਰ ਸੱਚ ਤਾਂ ਇਹ ਹੈ ਕਿ ਮੈਂ ਆਪਣਾ ਈ ਨੁਕਸਾਨ ਕੀਤਾ ਏ। ਜਿਸ ਦਿਨ ਨੂੰ ਮਨਾਣ ਵਾਸਤੇ ਮੈਂ ਆਪ ਜੀ ਨੂੰ ਕਦੀ ਸਲਾਹ ਵੀ ਦਿੱਤੀ ਸੀ, ਉਸ ਦਿਨ ਮੈਂ ਈ ਹਾਜ਼ਰ ਨਾ ਹੋ ਸਕੀ ਤੇ ਪੰਜਾਬੀ ਸਹਿਤ ਦੀਆਂ ਉੱਚਤਮ ਸ਼ਖਸੀਅਤਾਂ ਦਾ ਦਰਸ਼ਨ ਕਰਨ ਤੋਂ ਵਾਂਝੀ ਰਹਿ ਗਈ। ਫਿਰ ਕਦ ਐਸਾ ਮੌਕਾ ਮਿਲ ਸਕਨਾ ਏ। ਸੋ ਮੈਂ ਮਾਫੀ ਮੰਗਦੀ ਹਾਂ ਕਿ ਮੈਂ ਇਸ ਸ਼ੁੱਭ ਮੌਕੇ ਤੇ ਹਾਜ਼ਰ ਗੁਨੀ ਜਨਾ ਦੇ ਦਰਸਨ ਨਹੀਂ ਕਰ ਸਕੀ, ਸਮਾਗਮ ਦੀ ਰਿਪੋਰਟ ਪੜ੍ਹ ਕੇ ਜੀਅ ਨੂੰ ਕੁਝ ਹੁੰਦਾ ਸੀ ਕਾਸ਼! ਮੈਂ ਵੀ ਉਥੇ ਹੁੰਦੀ ਫਿਰ ਵੀ ਸਾਡੇ ਵਲੋਂ ਤੁਹਾਨੂੰ ਵਰਿਆਮ ਦੇ ਸਿਲਵਰ ਜੁਬਲੀ ਮਨਾਉਣ ਦੀਆਂ ਵਧਾਈਆਂ।

*—ਸਿੰਦਰ ਕੌਰ, ਦਿੱਲੀ*

ਸਭ ਤੋਂ ਪਹਿਲਾਂ ਲੇਟ ਪੱਤਰ ਲਿਖਣ ਦੀ ਮੁਆਫੀ ਚਾਹੁੰਦਾ ਹਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਦ੍ਰਿਸ਼ਟੀ ਸਦਕਾ ਆਪ ਜੀਆਂ ਨੂੰ ਮਾਸਕ ਵਰਿਆਮ ਦੇ ੨੫ ਵਰ੍ਹੇ (ਹੁਣ ੨੬) ਪੂਰੇ ਕਰਨ ਤੇ ਸਿਲਵਰ ਜੁਬਲੀ ਦੀਆਂ ਬਹੁਤ-ਬਹੁਤ ਵਧਾਈਆਂ। ਸਿਲਵਰ ਜੁਬਲੀ ਵਿਸ਼ੇਸ਼ ਅੰਕ ਪ੍ਰਾਪਤ ਹੋਇਆ। ਆਪ ਜੀਆਂ ਨੂੰ ਦੇਸਾਂ ਪ੍ਰਦੇਸਾਂ ਵਿਚ ਵੱਖ-ਵੱਖ ਅਦਾਰਿਆਂ, ਪੰਜਾਬੀ ਜਗਤ ਅਤੇ ਖਾਸ ਕਰਕੇ ਸ੍ਰੀ ਸਤਿਗੁਰੂ ਜੀ ਨੇ ਜੋ ਮਾਣ ਬਖਸ਼ਿਆ ਹੈ, ਠੀਕ ਹੀ ਆਪ ਉਸਦੇ ਹੱਕਦਾਰ ਹੋ।

ਆਪ ਜੀ ਦੀ ਪਹਿਲੀ ਜਵਾਨੀ ਤੋਂ ਹੁਣ ਤੱਕ ਦੀ ਜਵਾਨੀ ਦੇ ਦਰਸ਼ਨ ਤਸਵੀਰਾਂ ਰਾਹੀਂ ਕੀਤੇ ਤੇ ਇੰਜ ਲਗਦਾ ਹੈ ਕਿ ਆਪ ਜੀ ਅਜੇ ਵੀ ਪਹਿਲਾਂ ਦੀ ਤਰ੍ਹਾਂ ਜਵਾਨ ਹੋ। ਸ਼ਾਇਦ ਉਸ ਤੋਂ ਵੀ ਜ਼ਿਆਦਾ। ਸ੍ਰੀ ਸਤਿਗੁਰੂ ਜੀ ਆਪ ਜੀ ਅਤੇ ਵਰਿਆਮ ਤੇ ਇਸੇ ਹੀ ਤਰ੍ਹਾਂ ਕਿਰਪਾ ਦ੍ਰਿਸ਼ਟੀ ਬਣਾਈ ਰੱਖਣ, ਆਪ ਜੀ ਨੂੰ ਤੰਦਰੁਸਤੀ ਬਖਸ਼ਣ।

ਵਰਿਆਮ ਲਗਾਤਾਰ ਮਿਲ ਰਿਹਾ ਹੈ। ਜੁਲਾਈ ਅੰਕ ਵੀ ਮਿਲ ਗਿਆ ਹੈ, ਜਿਸ ਵਿਚ ਆਪ ਜੀ ਨੇ ਡਾਕ ਮਹਿੰਗੀ ਸਿਰਲੇਖ ਹੇਠਾਂ ਵਰਿਆਮ ਦੇ ਚੰਦੇ ਦੇ ਨਵੇਂ ਦਰਾਂ ਵਿਚ ਵਾਧਾ ਕਰਨ ਲਈ ਕਿਹਾ ਹੈ, ਅਸੀਂ ਆਪ ਜੀ ਦੀਆਂ ਮੁਸ਼ਕਲਾਂ ਨੂੰ ਸਮਝਦੇ ਹਾਂ ਅਤੇ ਆਪ ਜੀ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।

ਅਗਲੇ ਸਮੇਂ ਲਈ ਚੰਦਾ ਭੇਜ ਦਿਆਗਾ, ਸ਼ੁਭ ਇਛਾਵਾਂ ਸਹਿਤ।

*ਦਲਜੀਤ ਸਿੰਘ ਕਲਸੀ*
*ਮੋਸ਼ੀ-ਟਨਜ਼ਾਨੀਆ*



ਬੀਰ ਬਹਾਦਰ ਅਣਖੀ ਯੋਧੇ, ਕਰ ਸਕਦੇ ਕੁਰਬਾਨੀ
ਸਾਹਸੀ ਲੋਕ ਦਿਲੇਰੀ ਕਰ ਕੇ, ਚੜ੍ਹ ਜਾਂਦੇ ਅਸਮਾਨੀਂ
ਕਾਇਰ ਸੋਚਾਂ ਰਹਿਣ ਸੋਚਦੇ, ਕੁੜ੍ਹਦੇ ਰਹਿਣ ਅਜਾਈਂ
'ਨਵਰਾਹੀ' ਨਾ ਰੋਕੇ ਰੁਕਦੀ, ਹੁੰਦੜਹੇਲ੍ਹ ਜਵਾਨੀ

ਭਾਗਾਂ ਵਾਲੇ ਬੰਦੇ ਜਿਨ੍ਹਾਂ, ਜਾਮ ਸ਼ਹਾਦਤ ਪੀਤਾ
ਰਾਜਗੁਰੂ, ਸੁਖਦੇਵ, ਭਗਤ ਸਿੰਘ, ਕੰਮ ਅਲੌਕਿਕ ਕੀਤਾ
ਤੋਪਾਂ ਮੂਹਰੇ ਨਾਮਧਾਰੀਆਂ, ਹੱਸ ਹੱਸ ਜਿੰਦੜੀ ਵਾਰੀ
'ਨਵਰਾਹੀ' ਹੱਕ ਸੱਚ ਲਈ ਜੂਝੋ, ਸਬਕ ਸਿਖਾਵੇ ਗੀਤਾ

*ਨਵਰਾਹੀ ਘੁਗਿਆਣਵੀ*

Registered No. PB/1017/2001 MONTHLY WARIAM Ladowali Road, Jalandhar-144001
Regd. RNI No. 26453/7 September, 2001



## ਠੰਡੀ ਤੇ ਮਿੱਠੀ ਮਾਂ

ਧੰਨ ਹਨ ਮੇਰੇ ਮਾਤਾ ਚੰਦ ਕੌਰ ਜੀ। ਇਹਨਾਂ ਨੂੰ ਜਿੰਨਾ ਵੀ ਧੰਨ ਆਖੀਏ ਥੋੜ੍ਹਾ ਹੈ। ਏਸ ਮਾਂ ਦੇ ਨੂਰਾਨੀ ਚੇਹਰੇ ਤੇ ਕੋਈ ਅਕੇਵਾਂ, ਥਕੇਵਾਂ, ਗੁੱਸਾ ਕਦੇ ਨਹੀਂ ਦੇਖਿਆ। ਮਾਤਾ ਚੰਦ ਕੌਰ ਜੀ ਚੰਦਰਮਾ ਨਾਲੋਂ ਭੀ ਸੀਤਲ ਤੇ ਠੰਡੀ ਛਾਂ ਦੇਣ ਵਾਲੀ ਜਗਤ ਮਾਂ ਹੈ। ਜਦੋਂ ਤੋਂ ਮੈਨੂੰ ਯਾਦ ਆਉਂਦਾ ਹੈ ਮੈਂ ਕਦੇ ਮਾਤਾ ਜੀ ਨੂੰ ਅਰਾਮ ਕਰਦੇ ਨਹੀਂ ਦੇਖਿਆ। ਸ੍ਰੀ ਭੈਣੀ ਸਾਹਿਬ ਮਾਈਆਂ ਦੇ ਡੇਰੇ ਤੋਂ ਸ਼ੁਰੂ ਕਰਕੇ ਸਾਰਾ ਹੀ ਡੇਰਾ, ਵੱਡਾ ਲੰਗਰ, ਸਿਮ੍ਰਤੀ ਮੰਦਰ, ਸਰੋਵਰ, ਵਰਨੀਆਂ ਸਾਰਾ ਸ੍ਰੀ ਭੈਣੀ ਸਾਹਿਬ ਹੀ ਪੱਕਾ ਕਰਵਾ ਦਿੱਤਾ। ਸਾਰਾ-ਸਾਰਾ ਦਿਨ ਅਪ ਸੇਵਾ ਕਰਨੀ, ਕਰਾਉਣੀ ਤੇ ਨਾਲ ਹੀ, ਸਭ ਦੇ ਛੱਕਣ ਛਕੋਣ ਦਾ ਵੀ ਪੂਰਾ ਧਿਆਨ ਰੱਖਣਾ। ਸਰੋਵਰ ਦੀ ਸੇਵਾ ਦਿਨ ਤਾਂ ਕੀ ਕਈ-ਕਈ ਰਾਤਾਂ ਵੀ ਖਲੋ ਕੇ ਆਪ ਸੇਵਾ ਕੀਤੀ ਤੇ ਸੰਗਤ ਕੋਲੋਂ ਕਰਵਾਈ। ਗਰਮੀ, ਸਰਦੀ ਕਦੇ ਵੀ ਮਾਤਾ ਜੀ ਨੂੰ ਬੈਠਿਆਂ ਨਹੀਂ ਦੇਖਿਆ। ਮੇਲਿਆਂ ਵਿੱਚ ਨੰਗੇ ਚਰਨੀਂ ਸਭ ਦਾ ਦੁੱਖ ਸੁੱਖ ਪੁੱਛਦੇ ਫਿਰਦੇ ਹਨ। ਜਦੋਂ ਕੋਈ ਦੁਖੀ ਆ ਕੇ ਮਾਤਾ ਜੀ ਨੂੰ ਆਪਣਾ ਦੁੱਖ ਦਸਦਾ ਹੈ ਤਾਂ ਮੈਂ ਕਈ ਵਾਰੀ ਏਸ ਮਾਂ ਦੇ ਨੇਤਰ ਸੱਜਲ ਦੇਖੇ ਹਨ। ਦੂਸਰੇ ਦਾ ਦੁੱਖ ਸੁਣਨਾ ਤੇ ਨਿਵਾਰਨਾ ਏਸ ਮਾਂ ਦਾ ਹੀ ਕੰਮ ਹੈ। ਕਿਸੇ ਲਈ ਭੀ ਇਹਨਾਂ ਦੇ ਚਿਹਰੇ ਤੇ ਕਦੀ ਗਿਲਾ ਸ਼ਿਕਵਾ ਨਹੀਂ ਦੇਖਿਆ। ਕਿੰਨੀ ਵੱਡੀ ਕਿਸੇ ਤੋਂ ਗਲਤੀ ਹੋ ਜਾਏ ਜ਼ਾਹਰ ਨਹੀਂ ਕਰਨਾ ਤੇ ਹਮੇਸ਼ਾ ਹੱਸ ਕੇ ਬੁਲਾਉਣਾ ਏਹ ਏਸ ਮਾਂ ਦੇ ਹੀ ਵਿਰਸੇ ਵਿੱਚ ਹੈ। ਸੇਵਾਦਾਰਾਂ ਨੂੰ ਅਪਣੇ ਹੱਥੀਂ ਘਿਉ, ਸ਼ੱਕਰ ਰੱਜ ਰੱਜ ਛਕਾਉਣਾ ਤੇ ਦੁੱਧ ਪਿਲਾਉਣਾ ਸਾਰਾ ਥਕੇਵਾਂ ਦੂਰ ਕਰ ਦਿੰਦਾ ਹੈ। ਸਾਰੇ ਏਥੇ ਝੋਲੀਆਂ ਭਰ ਭਰ ਕੇ ਭੁੱਲ ਜਾਂਦੇ ਹਨ। ਜਦੋਂ ਹੱਸ ਕੇ ਪਰਿਵਾਰ ਦੀ ਰਾਜੀ ਖੁਸ਼ੀ ਤੇ ਛੱਕਣ ਲਈ ਪੁਛਦੇ ਹਨ ਤਾਂ ਬਦੋਬਦੀ ਮੂੰਹੋਂ ਨਿਕਲਦਾ ਹੈ ਧੰਨ ਮਾਤਾ ਚੰਦ ਕੌਰ ਜੀ ਤੇਰੇ ਜੇਹੀ ਹੋਰ ਮਾਂ ਕੋਈ ਨਾ।

*-ਸੁਖਾ ਮਹਿੰਦਰ ਕੌਰ*

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ- 222543, 56289